

ਪ੍ਰਕਾਸ਼ਨ ਨੰ. 426

# ਬੰਦਾ ਬਣ ਕੇ ਜੀਣਾ ਸਿੱਖ

## (ਕਾਵਿ-ਸੰਗ੍ਰਹਿ)



20 ਰੁਪਏ

ਪ੍ਰਕਾਸ਼ਕ :

ਸਿੱਖ ਮਿਸ਼ਨਰੀ ਕਾਲਜ (ਰਜਿ.)

ਲੁਧਿਆਣਾ।

ਪ੍ਰਕਾਸ਼ਨ ਨੰ:
426

# ਬੰਦਾ ਬਣ ਕੇ ਰਹਿਣਾ ਸਿੱਖ

(ਕਾਵਿ-ਸੰਗ੍ਰਹਿ)



*ਲੇਖਿਕਾ :*
**ਕੁਲਦੀਪ ਕੌਰ**
ਮੁਹਾਲੀ

ਪ੍ਰਕਾਸ਼ਕ
**ਸਿੱਖ ਮਿਸ਼ਨਰੀ ਕਾਲਜ (ਰਜਿ:)**
ਲੁਧਿਆਣਾ।

# ਬੰਦਾ ਬਣ ਕੇ ਰਹਿਣਾ ਸਿੱਖ

(ਕਾਵਿ-ਸੰਗ੍ਰਹਿ)

ਕੁਲਦੀਪ ਕੌਰ, ਮੁਹਾਲੀ



ਪ੍ਰਕਾਸ਼ਕ : ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ।
ਫ਼ੋਨ : 0161-5021815, 99144-21815

ਛਾਪਕ : ਬਰਾਈਟ ਪ੍ਰਿੰਟਰਜ਼, ਜਲੰਧਰ।

ਟਾਈਪਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ।
ਫ਼ੋਨ : 94637-64811, 98760-71280

ਮਿਲਣ ਦੇ ਪਤੇ :

ਸਿੱਖ ਮਿਸ਼ਨਰੀ ਕਾਲਜ (ਰਜਿ:)

1051/14, ਫ਼ੀਲਡ ਗੰਜ, ਲੁਧਿਆਣਾ-141 074 ਫ਼ੋਨ : 0161-5021815
Website : www.sikhmissionarycollege.org
E-mail : query@smcludhiana.com

ਸਬ-ਆਫ਼ਿਸ :

C-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110015.
ਫੋਨ : 011-65330502, 011-45771187

ਅਤੇ ਸਿੱਖ ਮਿਸ਼ਨਰੀ ਕਾਲਜ ਦੇ ਸਭ ਸਰਕਲਾਂ ਪਾਸੋਂ

## ਤਤਕਰਾ

1. ਬੰਦਾ ਬਣ ਕੇ ਰਹਿਣਾ ਸਿੱਖ ........................................5
2. ਪ੍ਰਭ ਦਰਸ਼ਨ ਦੀ ਲੋਚਾ ........................................8
3. ਸ਼ਬਦ ਗੁਰੂ ਸੁਰਤਿ ਧੁਨਿ ਚੇਲਾ ........................................10
4. ਆਤਮ ਸ਼ੁੱਧਤਾ ਤੇ ਪ੍ਰਭੂ ਮਿਲਾਪ ........................................14
5. ਕਪਟੀ ਹਿਰਦਾ ........................................17
6. ਸਾਚਾ ਧਨ ........................................21
7. ਸੇਵਕ ਲਾਇਓ ਅਪੁਨੀ ਸੇਵ ........................................24
8. ਨਾਮ ਬੀਜ ........................................27
9. ਸਿਮਰਨ ਸ਼ਕਤੀ ........................................29
10. ਭੇਖੀ ਸਿੱਖ ........................................31
11. ਬਾਬਰਵਾਣੀ ਦੀ ਝਲਕ ........................................33
12. ਅਨੋਖਾ ਲੋਕ ਰਾਜ ........................................36
13. ਭੇਖੀ ਸਾਧ ਦਾ ਸਰੂਪ ........................................37
14. ਸਿੱਖ ਅਤੇ ਸਿੱਖੀ ........................................40
15. ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ........................................42
16. ਚੜ੍ਹਦੀ ਕਲਾ ........................................47
17. ਜੀਵਨ ਜੁਗਤੀ ........................................50
18. ਬਾਣੀ ਗੁਰੂ ਗੁਰੂ ਹੈ ਬਾਣੀ ........................................53

19. ਨਾਮ ਨਿਧਾਨ ........................................ 56
20. ਸਤਸੰਗਤਿ ਮਿਲੇ ਸੁ ਤਰਿਆ ........................................ 59
21. ਸਿੱਖ ਦੀ ਰਹਿਤ ........................................ 62
22. ਨਵਯੁਗ ਸੰਚਾਲਕ ........................................ 66
23. ਸੱਚਾ ਨਸ਼ਾ ........................................ 69
24. ਨਿਰਮਲ ਪੰਥ ........................................ 71
25. ਖ਼ਾਲਸਾ ਪੰਥ ........................................ 75
26. ਮਨ ਤੂੰ ਜੋਤ ਸਰੂਪ ਹੈ ........................................ 78

•

## 1.

# ਬੰਦਾ ਬਣ ਕੇ ਰਹਿਣਾ ਸਿੱਖ

ਮਾਣਸ ਜਨਮ ਨੂੰ ਪਾ ਕੇ ਬੰਦਿਆ
ਬੰਦਾ ਬਣ ਕੇ ਰਹਿਣਾ ਸਿੱਖ।
ਕੌੜੇ ਬੋਲ ਬੋਲਣੇ ਛੱਡ ਦੇ
ਮਿੱਠੇ ਬੋਲ ਤੂੰ ਕਹਿਣਾ ਸਿੱਖ।
ਮਿੱਠਤ ਅਤੇ ਨਿਮ੍ਰਤਾ ਦੋਵੇਂ
ਸ਼ੁਭ ਗੁਣਾਂ ਦਾ ਮੂਲ ਨੇ ਹੁੰਦੇ;
ਫੋਕੀ ਆਕੜ ਛੱਡ ਕੇ ਵੀਰਾ
ਬੋਲ ਕੁਬੋਲ ਤੂੰ ਸਹਿਣਾ ਸਿੱਖ।

•

ਸ਼ੁਭ ਗੁਣਾਂ ਨੂੰ ਧਾਰਨ ਕਰਕੇ
ਆਪਣਾ ਮਾਨ ਵਧਾਈਂ ਤੂੰ।
ਪੱਤ ਆਬਰੂ ਦੀ ਰੱਖਿਆ ਦੇ ਲਈ
ਜਾਨ ਦੀ ਬਾਜ਼ੀ ਲਾਈਂ ਤੂੰ।
ਮਨ ਨੀਵਾਂ ਮੱਤ ਉੱਚੀ ਰੱਖੀਂ
ਹਉਮੈ ਨੂੰ ਤੂੰ ਦੇਈਂ ਤਿਆਗ;
ਆਨ ਤੇ ਅਣਖ ਬਚਾਵਣ ਦੇ ਲਈ
ਆਪਾ ਵਾਰ ਵਿਖਾਈਂ ਤੂੰ।

•

ਮਿੱਠੇ ਬੋਲ ਨੇ ਮਿੱਤਰ ਬਣਾਉਂਦੇ
ਫਿੱਕਾ ਬੋਲਣ ਵੈਰ ਵਧਾਵੇ।
ਮਿੱਠੇ ਦੀ ਸਭ ਸੰਗਤ ਚਾਹੁੰਦੇ
ਫਿੱਕੇ ਨਾਲ ਕੋਈ ਸਾਂਝ ਨਾ ਪਾਵੇ।
ਹਉਮੈ ਫਿੱਕੇ ਬੋਲ ਸਿਖਾਉਂਦੀ
ਮਿੱਠਾ ਨਿਮ੍ਰਤਾ ਨਾਲ ਹੈ ਮਿਲਦਾ
'ਹਉਮੈ' 'ਨਾਮ' ਦਾ ਜੋੜ ਨਹੀਂ ਏ
ਫਿੱਕਾ ਕਦੇ ਨਾ ਨਾਮ ਧਿਆਵੇ।

•

ਮਨ ਨੂੰ ਕਦੇ ਬੁਰਾਈ ਖਿੱਚੇ
ਸ਼ੁਭ ਵਿਚਾਰ ਕਦੇ ਧੂਹ ਪਾਵਣ।
ਏਸੇ ਖਿੱਚਾ ਧੂਹ ਦੇ ਵਿਚ ਹੀ
ਜੀਵਨ ਦੇ ਪਲ ਲੰਘਦੇ ਜਾਵਣ।
ਮਨ ਦੇ ਮੱਲ ਅਖਾੜੇ ਅੰਦਰ
ਉਥਲ ਪੁਥਲ ਨਿਤ ਹੁੰਦੀ ਰਹਿੰਦੀ;
ਜੋ ਰੱਖਦੇ ਹਨ ਖਿੱਚ ਤਣਾਵਾਂ
ਉਹ ਹੀ ਜੀਵਨ ਸਫਲ ਬਨਾਵਣ।

•

ਬੰਦੇ ਨੂੰ ਜੋ ਬੰਦਾ ਜਾਣੇ
ਉਹ ਜ਼ੁਲਮ ਨਾ ਕਦੇ ਕਮਾਉਂਦਾ ਏ।
ਜਿਸ ਹਿਰਦੇ ਪ੍ਰੇਮ ਚੰਗਾੜੀ ਵੱਸੇ
ਉਹ ਪ੍ਰੇਮ ਦਾ ਪਾਠ ਪੜ੍ਹਾਉਂਦਾ ਏ।
ਪ੍ਰਭ ਦਾ ਪ੍ਰੇਮ ਹੀ ਪ੍ਰਭੂ ਮਿਲਾਵੇ
ਬਿਨ ਪ੍ਰੇਮ ਨਾ ਉਸ ਨੂੰ ਪਾ ਸਕੀਏ;
ਖ਼ਲਕਤ ਨੂੰ ਜੋ ਪ੍ਰੇਮ ਹੈ ਕਰਦਾ
ਖ਼ਾਲਕ ਨੂੰ ਉਹੋ ਰੀਝਾਉਂਦਾ ਏ।

•

ਇਹ ਮਨ ਚੰਚਲ ਵੱਸ ਨਾ ਆਵੇ
ਇੱਕ ਪਲ ਲਈ ਵੀ ਟਿਕਣ ਨਾ ਪਾਵੇ।
ਦਸਾਂ ਦਿਸ਼ਾਂ ਵਿਚ ਧਾਂਵਦਾ ਫਿਰਦਾ
ਭਟਕਣ ਵਿਚ ਜੀਅੜਾ ਤੜਪਾਵੇ।
ਮੱਤ ਵਿਚ ਰਤਨ ਜਵਾਹਰ ਮਾਣਕ
ਇਸ ਨੂੰ ਮੂਲੋਂ ਨਜ਼ਰ ਨਾ ਆਵਣ;
ਸਭ ਕੁਝ ਘਰ ਵਿਚ ਹੁੰਦਿਆਂ ਵੀ ਉਹ
ਵਿਚ ਕੰਗਾਲੀ ਜਨਮ ਬਿਤਾਵੇ।

•

ਵਿਹਲੀਆਂ ਗੱਲਾਂ ਦੇ ਵਿਚ ਐਵੇਂ
ਸਮਾਂ ਵਿਅਰਥ ਗੁਆਈਏ ਕਿਉਂ?
ਜੀਵਨ ਦਾ ਹਰ ਪਲ ਅਮੁੱਲਾ
ਇਸ ਦਾ ਮੁੱਲ ਨਾ ਪਾਈਏ ਕਿਉਂ?

ਤਿੱਖੀ ਚਾਲੇ ਚੱਲਣਾ ਚਾਹੀਏ
ਗਿਆ ਸਮਾਂ ਮੁੜ ਹੱਥ ਨ ਆਵੇ;
ਅਮੁਲ ਵਸਤੁ ਨੂੰ ਭੰਗ ਦੇ ਭਾੜੇ
ਐਵੇਂ ਅਸੀਂ ਗੁਆਈਏ ਕਿਉਂ?

•

ਬਿਕਰਾਲ ਮਾਇਆ ਦੀ ਫਾਹੀ ਅੰਦਰ
ਨਿੱਤ ਫਾਥੇ ਹਾਂ ਰਹਿੰਦੇ।
ਔਗੁਣ ਸਾਡੇ ਗਿਣੇ ਨਾ ਜਾਵਣ
ਫਿਰ ਵੀ ਮਾਣਮਤੇ ਬਣ ਬਹਿੰਦੇ।
ਹੋ ਗੁਣਵਾਨ ਨਿਉਂਦੇ ਹਨ ਜੋ
ਉਹ ਹੀ ਹੁੰਦੇ ਅਸਲ ਨੇ ਬੰਦੇ;
ਫਲ ਵਾਲੀ ਟਾਹਣੀ ਦੇ ਵਾਂਗੂੰ
ਗੁਣ ਸਦਾ ਉਹ ਵੰਡਦੇ ਰਹਿੰਦੇ।

•

ਦੈਵੀ ਰੂਪ ਮਨੁੱਖ ਨੂੰ ਦਿੱਤਾ
ਉਸ ਪੂਰੇ ਪਰਮੇਸ਼ਵਰ।
ਵਿਚ ਵਿਕਾਰਾਂ ਲੀਨ ਹੋ ਬੰਦਾ
ਭੁੱਲ ਗਿਆ ਜਗਤੇਸ਼ਵਰ।
ਪਸ਼ੂਆਂ ਵਾਂਗ ਸਰੀਰ ਨੂੰ ਪਾਲੇ
ਪਸ਼ੂ ਬ੍ਰਿਤੀ ਅਪਣਾਏ;
ਤਨ ਦੇ ਰੰਗ ਵਿਚ ਰੰਗਿਆ ਬੰਦਾ
ਮਾਣੇ ਰੰਗ ਨ ਆਤਮ ਸਰਬੇਸ਼ਵਰ।

•

ਆਪਣੇ ਆਪ ਦੀ ਪਰਖ ਜੇ ਆਪੇ
ਕਿਸੇ ਸਮੇਂ ਕਰਨ ਬਹਿ ਜਾਈਏ।
ਚੀਰ ਫਾੜ ਕਰ ਨਿਜ ਆਪੇ ਦੀ
ਆਪੇ ਨੂੰ ਕਸਵਟੀ ਲਾਈਏ।
ਦੂਰ ਕਰਨ ਲਈ ਖੋਟ ਆਪਣੇ
ਨਾਲ ਦ੍ਰਿੜ੍ਹਤਾ ਦੇ ਜੇ ਜੁੱਟ ਪਈਏ;
ਨਾਮ ਅਹਿਰਣ ਉਤੇ ਰੱਖ ਆਪੇ ਨੂੰ
ਸੱਟਾਂ ਮਾਰ ਕੇ ਸ਼ੁੱਧ ਕਰਾਈਏ।

•

2.

## ਪ੍ਰਭ ਦਰਸ਼ਨ ਦੀ ਲੋਚਾ

ਦਰਸ ਪ੍ਰਭੂ ਜੇ ਕਰਨਾ ਚਾਹੋ
ਅੰਮ੍ਰਿਤ ਵੇਲੇ ਤਾਈਂ ਸੰਭਾਲੋ।
ਪਿੱਛਲ ਰਾਤ ਅਮੋਲ ਸਮਾਂ ਹੈ
ਅਮੋਲ ਸਮੇਂ ਅਮੋਲ ਨੂੰ ਭਾਲੋ।
ਚਿੜੀਆਂ ਚਹਿਕਣ ਗੁਟਕਣ ਪੰਛੀ
ਪ੍ਰਭ ਦੇ ਗੁਣਾਂ ਦਾ ਕਰਦੇ ਗਾਇਨ;
ਅੰਮ੍ਰਿਤ ਵੇਲੇ ਅੰਮ੍ਰਿਤ ਭਾਲੋ
ਅਮੁੱਲ ਸਮਾਂ ਨਾ ਸੁੱਤਿਆਂ ਗਾਲੋ।

•

ਅੰਮ੍ਰਿਤ ਵੇਲੇ ਜਾਗੇ ਉਹ ਜਨ
ਹਿਰਦੇ ਪ੍ਰੇਮ ਕਣੀ ਜਿਸ ਹੋਵੇ।
ਨਾਮ ਅੰਮ੍ਰਿਤ ਦੇ ਛਾਂਦੇ ਭੁੰਚੇ
ਮਾਲਾ ਨਾਮ ਦੀ ਰਿਦੇ ਪਰੋਵੇ।
ਪਿੱਛਲ ਰਾਤ ਨਾ ਨਾਮ ਧਿਆਵੇ
ਅੰਮ੍ਰਿਤ-ਕਾਲ ਦੂਸ਼ਿਤ ਉਹ ਕਰਦਾ;
ਜੀਵਨ ਉਸਦਾ ਬਿਰਥਾ ਜਾਣੋ
ਪ੍ਰਭ ਜੀ ਦਾ ਉਸ ਦਰਸ ਨਾ ਹੋਵੇ।

•

ਅੰਮ੍ਰਿਤ ਵੇਲੇ ਉੱਠ ਸਿੱਖ ਗੁਰੂ ਦਾ
ਇਸ਼ਨਾਨ ਕਰੇ ਤਨ ਸੁੱਛ ਬਣਾਵੇ।
ਨਿੱਤ ਨੇਮ ਕਰੇ, ਲਿਵ ਜੋੜੇ ਅਪਣੀ
ਹੱਥ ਕੰਮ ਕਰਨ, ਮਨ ਨਾਮ ਧਿਆਵੇ।
ਹੱਥੀਂ ਕਿਰਤ ਕਮਾਈ ਕਰ ਕੇ
ਵੰਡ ਛਕਣ ਦਾ ਨੇਮ ਨਾ ਭੁੱਲੇ;
ਭੁੱਖਿਆਂ ਤਾਈਂ ਰਜਾਵੇ ਸਦ ਹੀ
ਲੋੜਵੰਦ ਦੀ ਲੋੜ ਪੂਰਾਵੇ।

•

ਅੰਮ੍ਰਿਤ ਵੇਲੇ ਜਾਗਣ ਵਾਲੇ
ਅੰਮ੍ਰਿਤ ਨਾਮ ਧਿਆਵਣ ਜੋ।

ਗੁਰਬਾਣੀ ਸੰਗ ਪ੍ਰੀਤ ਲਗਾ ਕੇ
ਬਾਣੀ ਰਿਦੇ ਵਸਾਵਣ ਜੋ।
ਨਾਮ ਅੰਮ੍ਰਿਤ ਹੋਏ ਉਨ੍ਹਾਂ ਪ੍ਰਾਪਤ
ਗਾਉਂਦੇ ਪ੍ਰੇਮ ਸਹਿਤ ਜੋ ਬਾਣੀ;
ਅੰਮ੍ਰਿਤ ਜੀਵਨ ਉਹ ਹੀ ਪਾਵਣ
ਅਨਦਿਨ ਨਾਮ ਧਿਆਵਣ ਜੋ।

•

ਅੰਮ੍ਰਿਤ ਵੇਲੇ ਅੰਮ੍ਰਿਤ ਵਰਸੇ
ਇਸ ਵੇਲੇ ਦੀ ਮਹਿਮਾ ਨਿਆਰੀ।
ਅੰਮ੍ਰਿਤ ਵੇਲੇ ਜੋ ਜਨ ਜਾਗੇ
ਬਾਣੀ ਉਸ ਨੂੰ ਲੱਗੇ ਪਿਆਰੀ।
ਬਾਣੀ ਪੜ੍ਹੇ, ਪੜ੍ਹ ਨਾਮ ਧਿਆਵੇ
ਨਾਮ ਬਾਣੀ ਸੰਗ ਪ੍ਰੀਤ ਲਗਾਏ;
ਨਾਮ ਦਾ ਵਾਸ ਹੋਏ ਉਸ ਹਿਰਦੇ
ਮੈਂ ਮੇਰੀ ਉਸ ਗੁਰਸਿੱਖ ਮਾਰੀ।

•

ਸੰਭਾਲ ਲਵੇ ਜੋ ਅੰਮ੍ਰਿਤ ਵੇਲਾ
ਨਾਮ ਅੰਮ੍ਰਿਤ ਸਦ ਰਿਦੇ ਵਸਾਵੇ।
ਜਗ ਭਉਜਲ ਤੋਂ ਉੱਚਾ ਵੱਸੇ
ਭਵਜਲ ਵਿਚ ਡੁਬਣੋਂ ਬਚ ਜਾਵੇ।
ਇਹ ਸੰਸਾਰ ਹੈ ਬਿਖ ਦਾ ਭਰਿਆ
ਬਿਖ ਖਾਵੇ ਤੇ ਬਿਖ ਨਿੱਤ ਭੁੰਚੇ;
ਝਾਲਾਂਗੇ ਉੱਠ ਜੋ ਨਾਮ ਧਿਆਵੇ
ਫ਼ਾਨੀ ਜਗ ਵਿਚ ਅਮਰ ਹੋ ਜਾਵੇ।

•

ਅੰਮ੍ਰਿਤ ਵੇਲੇ ਜਾਗਣ ਵਾਲੇ
ਸੌਚ ਸ਼ਨਾਨ ਕਰ ਹੋਣ ਤਿਆਰ।
ਇੱਕ ਮਨ ਹੋ ਕੇ ਸਿਮਰਨ ਕਰਦੇ
ਨਿਤਨੇਮ ਸੰਗ ਕਰਨ ਪਿਆਰ।
ਬਾਣੀ ਪਾਠ ਪ੍ਰੇਮ ਨਾਲ ਕਰਦੇ
ਅਰਦਾਸ ਕਰਨ ਫਿਰ ਦੋਇ ਕਰਿ ਜੋੜ;
ਰੇਡੀਓ, ਟੀ.ਵੀ. ਦੇ ਸਾਧਨ ਤੋਂ
ਫਿਰ ਸੁਣਦੇ ਕੀਰਤਨ ਨਾਲ ਪਿਆਰ।

•

## 3.

## ਸ਼ਬਦ ਗੁਰੂ ਸੁਰਤਿ ਧੁਨਿ ਚੇਲਾ

ਸੁਰਤਿ ਨੂੰ ਕਰੇ ਇਕਾਗਰ ਜੋ ਜਨ
ਇੱਕ ਮਨ, ਇੱਕ ਚਿੱਤ ਨਾਮ ਧਿਆਵੇ।
ਵਿਸ਼ੇ ਵਿਕਾਰ ਤਿਆਗੇ ਸੱਭੇ
ਸਿਮਰਨ ਵਿਚ ਨਿੱਤ ਚਿੱਤ ਲਗਾਵੇ।
ਪ੍ਰਭ ਦਰਸ਼ਨ ਦੀ ਲੋਚਾ ਮਨ ਵਿਚ
ਹੋਰ ਵਸਤ ਦੀ ਤਾਂਘ ਨਾ ਰੱਖੇ;
ਸ਼ਬਦ ਗੁਰੂ ਉਸ ਮਿਲੇ ਸੁਰਤਿ ਧੁਨਿ
ਸਹਜ ਆਨੰਦ ਇਸ 'ਚੋਂ ਉਹ ਪਾਵੇ।

•

ਸ਼ਬਦ ਗੁਰੂ ਉਸ ਹਿਰਦੇ ਵੱਸੇ
ਲਿਵ ਸਾਚੀ ਵਿਚ ਸਮਾਂ ਵਿਹਾਵੇ।
ਨਿੱਤ ਸੰਤੋਖ ਹੋਵੇ ਜਿਸ ਹਿਰਦੇ
ਭੁੱਖ ਨਾ ਉਸ ਨੂੰ ਕੋਈ ਸਤਾਵੇ।
ਸੰਤੋਖ ਬਿਨਾਂ ਕੋਈ ਰੱਜ ਨਹੀਂ ਸਕਦਾ
ਸੰਤੋਖ ਹੈ ਜੀਵਨ ਦਾ ਆਧਾਰ;
ਘੱਟ ਸੌਣਾ, ਘੱਟ ਖਾਣਾ ਉਸ ਜਨ
ਘੱਟ ਬੋਲਣ ਦਾ ਨੇਮ ਬਣਾਵੇ।

•

ਜਿਸਦੇ ਹਿਰਦੇ ਦਇਆ ਬਸੇਰਾ
ਦਇਆਵਾਨ ਹੋ ਦਇਆ ਕਮਾਵੇ।
ਆਸ਼ਾ ਤ੍ਰਿਸ਼ਨਾ ਤਿਆਗ ਕੇ ਜੀਵੇ
ਗੁਰ ਸਿੱਖਿਆ ਨੂੰ ਰਿਦੇ ਵਸਾਵੇ।
ਪਾਵਨ ਸੁਰਤਿ ਰੱਖੇ ਸਦ ਅਪਣੀ
ਕੂੜਾ ਮੋਹ ਨਾ ਉਹਨੂੰ ਸਤਾਵੇ।
ਝਖ ਝਖ ਮਰੇ ਜੋ ਬੋਲੇ ਬਹੁਤਾ
ਥੋੜ੍ਹਾ ਬੋਲਣ ਗੁਰਮਤਿ ਪਾਵੇ।

•

ਨਿੰਦਾ ਚੁਗਲੀ ਤੋਂ ਮਨ ਹੋੜੇ
ਉਸ ਮਨ ਹੋਏ ਪ੍ਰਭੂ ਨਿਵਾਸ।
ਜੋ ਹੋਰਾਂ ਦੇ ਔਗੁਣ ਵੇਖੇ
ਗੁਣ ਅਪਣੇ ਕਰ ਬੈਠੇ ਨਾਸ।
ਕਲਾਕਾਰ ਵੱਡੇ ਹਨ ਪ੍ਰਭ ਜੀ
ਕਲਾ ਉਨ੍ਹਾਂ ਦੀ ਖ਼ੁਸ਼ ਹੋ ਵੇਖੋ;
ਹਰ ਬੰਦਾ ਹੈ ਅੰਗ ਕੁਦਰਤ ਦਾ
ਕੁਦਰਤ ਵਿਚ ਹੈ ਕਾਦਰ ਵਾਸ।

•

ਜਿਸਦੇ ਹਿਰਦੇ ਯਾਦ ਪ੍ਰਭੂ ਦੀ
ਕਾਰਜ ਅਪਣੇ ਸਫ਼ਲ ਕਰਾਵੇ।
ਤ੍ਰਿਸ਼ਨਾ ਅਗਨ ਨਾ ਸਾੜੇ ਉਸ ਨੂੰ
ਲੋਭ ਰੱਤ ਉਹ ਸਹਜ ਗੁਆਵੇ।
ਨਦਰ ਮਿਹਰ ਦੀ ਹੋਏ ਜਿਸ ਉੱਤੇ
ਸਿਮਰਨ ਵਿਚ ਨਿੱਤ ਲੀਨ ਉਹ ਰਹਿੰਦਾ;
ਸਿਮਰਨ ਯਾਦ ਪਕੇਰੀ ਕਰਦਾ
ਜੋ ਚਿੱਤ ਧਰੇ ਪ੍ਰਭ ਦਰਸ ਸਮਾਵੇ।

•

ਰੱਬ ਦੇ ਨਾਲ ਪ੍ਰੀਤ ਹੈ ਜਿਸ ਦੀ
ਨੇਕੀ ਵਾਲੇ ਕਰਮ ਕਮਾਵੇ।
ਸਭ ਦੇ ਨਾਲ ਪਿਆਰ ਕਰੇ ਉਹ
ਪਰਉਪਕਾਰ ਉਸ ਚਿੱਤ ਸਮਾਵੇ।
ਨਿੱਤ ਭਲਾਈ ਕਰਦਾ ਰਹਿੰਦੈ
ਭਲਾ ਕਰਨ ਉਸ ਰੀਤ ਨਿਰਾਲੀ;
ਕਰਨ ਭਲਾਈ ਭਲਿਆਂ ਸੰਗ ਬਹੁਤੇ
ਉਹ ਬੁਰੇ ਨਾਲ ਵੀ ਭਲਾ ਕਰਾਵੇ।

•

ਜਿਸਦੇ ਅੰਦਰ ਵੈਰ ਭਾਵ ਹੈ
ਸੁਖੀ ਕਦੇ ਉਹ ਰਹਿ ਨਹੀਂ ਸਕਦਾ।
ਦੈਵੀ ਪ੍ਰੇਮ ਵੱਸੇ ਜਿਸ ਹਿਰਦੇ
ਬੋਲ ਦੁਖਾਵਾਂ ਕਹਿ ਨਹੀਂ ਸਕਦਾ।

ਰੱਬ ਦੀ ਹੋਂਦ ਨੂੰ ਮੰਨੇ ਜੋ ਜਨ
ਪਿਆਰ ਦੀ ਬੋਲੀ ਨਿੱਤ ਉਹ ਬੋਲੇ;
ਮਾਨਵ ਪ੍ਰੀਤ ਵੱਸੇ ਜਿਸ ਹਿਰਦੇ
ਦੁੱਖ ਦੁਖੀ ਦਾ ਸਹਿ ਨਹੀਂ ਸਕਦਾ।

•

ਨਾਮ ਰਤਨ ਜਿਸ ਗੁਰਸਿੱਖ ਪਾਇਆ
ਭਰੇ ਖ਼ਜ਼ਾਨੇ ਉਸਦੇ ਰਹਿੰਦੇ।
ਨਾਮ ਬਿਨਾਂ ਕੋਈ ਹੋਰ ਪਦਾਰਥ
ਜੋ ਪਾਵਣ ਉਹ ਤ੍ਰਿਪਤ ਨਾ ਰਹਿੰਦੇ।
ਮਾਇਆ ਤ੍ਰਿਸ਼ਨ ਬੁਝਾਵੇ ਨਾਹੀਂ
ਅੱਗ ਤ੍ਰਿਸ਼ਨਾ ਦੀ ਹਰ ਪਲ ਸਾੜੇ;
ਨਾਮ ਪ੍ਰਭੂ ਜਿਨ ਰਿਦੇ ਵਸਾਇਆ
ਆਨੰਦ ਮਗਨ ਉਹ ਸਦ ਹੀ ਰਹਿੰਦੇ।

•

ਬਾਹਰੋਂ ਢੂੰਡਿਆਂ ਮਿਲਦਾ ਨਹੀਂ ਉਹ
ਉਸ ਨੂੰ ਭਾਲੀਏ ਅਪਣੇ ਅੰਦਰ।
ਹੋਰ ਕਿਤੇ ਉਸ ਵਾਸ ਨਹੀਂ ਏ
ਉਹ ਵਸਦੈ ਨਿਜ ਆਤਮ ਮੰਦਰ।
ਪ੍ਰੇਮ ਭਾਵਨਾ ਜਿਸ ਮਨ ਹੋਵੇ
ਵਿਚ ਸਿਮਰਨ ਦੇ ਲੀਨ ਉਹ ਰਹਿੰਦਾ;
ਪ੍ਰੇਮ ਜਿਨ੍ਹਾਂ ਦੇ ਹਿਰਦੇ ਵਸਿਆ
ਪ੍ਰਭ ਜੀ ਪਾਉਂਦੇ ਉਹ ਨਿਜ ਅੰਦਰ।

•

ਇਹ ਤਨ ਹੈ ਉਸ ਹਰਿ ਦਾ ਮੰਦਰ
ਮਨ ਵਿਚ ਹਰਿ ਜੀ ਵਾਸ ਕਰਾਵਣ।
ਪ੍ਰਭ ਦੀ ਮਿਹਰ ਬਿਨਾਂ ਜਗ ਅੰਦਰ
ਸ਼ਕਤਿ ਹੀਨ ਸਭ ਜੀਵ ਰਹਾਵਣ।
ਸਤਿਗੁਰ ਜੀ ਦੀ ਸ਼ਰਨ ਪਿਆਂ ਹੀ
ਜੀਵ ਦੀ ਚਿੰਤਾ ਮਿਟ ਜਾਏ ਸਾਰੀ;
ਗੁਣ ਨਿਧਾਨ ਪ੍ਰਭੂ ਹੈ ਸਾਚਾ
ਉਸ ਤੋਂ ਸ਼ੁਭ ਗੁਣ ਸਭ ਹੀ ਪਾਵਣ।

•

ਵੈਰ-ਵਿਰੋਧ ਸ਼ੈਤਾਨੀ ਕਿਰਿਆ
ਧਰਮੀ ਹੁੰਦੇ ਪ੍ਰੇਮ ਦੀ ਮੂਰਤ।
ਵੈਰ-ਭਾਵ ਦੇ ਬੋਲ ਨਾ ਬੋਲੇ
ਪਿਆਰ ਭਰੀ ਦਿਸਦੀ ਉਸ ਸੂਰਤ।
ਮਿਲਿਆਂ ਤਾਈਂ ਵਿਛੋੜੇ ਨਾਹੀਂ
ਸਭ ਸੰਗ ਪ੍ਰੇਮ ਕਰੇ ਉਹ ਬੰਦਾ;
ਸਿਰਜਣਹਾਰ ਪ੍ਰਭੂ ਦੇ ਪ੍ਰੇਮੀ
ਰੱਬ ਦੀ ਜੋਤ ਵੇਖਣ ਹਰ ਮੂਰਤ।

•

## 4.

# ਆਤਮ ਸ਼ੁੱਧਤਾ ਤੇ ਪ੍ਰਭੂ ਮਿਲਾਪ

ਆਤਮਾ ਨਿੱਤ ਪਵਿਤ੍ਰ ਹੋਵੇ
ਅਸੀਂ ਹਾਂ ਉਸਤੇ ਮੈਲ ਚੜ੍ਹਾਉਂਦੇ।
ਕੂੜ ਦੇ ਪਰਦੇ ਪਾ ਕੇ ਹਿਰਦੇ
ਸੱਚ ਰੂਪ ਹਾਂ ਉਹਦਾ ਲੁਕਾਉਂਦੇ।
ਸੱਚ ਦਾ ਦਰਸ ਉਨ੍ਹਾਂ ਹੀ ਪਾਇਆ
ਮਨ ਦੀ ਮੈਲ ਜਿਨ੍ਹਾਂ ਨੇ ਲਾਹੀ;
ਸਚਿਆਰ ਬਣਨ ਦੀ ਜੁਗਤ ਜੋ ਪਾਵਣ
ਕੂੜ ਦੀ ਕੰਧ ਨੂੰ ਮਾਰ ਗਿਰਾਉਂਦੇ।

•

ਆਤਮ ਸ਼ੁੱਧਤਾ ਤਾਂਘ ਹੈ ਜਿਸ ਨੂੰ
ਪ੍ਰਥਮ ਉਹ ਮਨ ਨੂੰ ਸ਼ੁੱਧ ਕਰਾਏ।
ਪੰਜ ਵਿਕਾਰ ਤਿਆਗੇ ਤਤ ਛਿਨ
ਨਾਮ ਹਰੀ ਦਾ ਰਿਦੇ ਵਸਾਏ।
ਵਿਕਾਰ ਰਹਿਤ ਮਨ ਪਾਵਨ ਹੋਵੇ
ਸਿਦਕ ਸਮੁੰਦ ਵਿਚ ਲਾਵੇ ਟੁੱਬੀ;
ਸੱਚ ਸਰੂਪ ਆਤਮ ਫਿਰ ਹੋਵੇ
ਪਰਮਾਤਮ ਦੇ ਵਿਚ ਜਾਏ ਸਮਾਏ।

•

ਆਪੇ ਦੀ ਪਛਾਣ ਕਰੇ ਜੇ ਬੰਦਾ
ਤਦ ਉਹ ਰੱਬ ਦਾ ਰੂਪ ਕਹਾਵੇ।
ਬੰਦਾ ਉਹ ਜੋ ਕਰੇ ਬੰਦਗੀ
ਬੰਦਗੀ ਕਰਕੇ ਹੀ ਰੱਬ ਪਾਵੇ।
ਬਾਹਰ ਭਾਲਣ ਦੀ ਲੋੜ ਨਹੀਂ ਏ
ਰੱਬ ਵੱਸਦਾ ਹੈ ਸਭ ਦੇ ਅੰਦਰ;
ਹਰ ਰੋਜ਼ ਜੋ ਆਪਾ ਖੁਰਚੇ
ਅੰਦਰੋਂ ਹੀ ਉਹਨੂੰ ਲੱਭ ਲਿਆਵੇ।

•

ਕੋਟ ਬ੍ਰਹਮੰਡ ਦਾ ਸਿਰਜਣਹਾਰਾ
ਘਟ ਘਟ ਦੇ ਵਿਚ ਵੱਸਦਾ ਏ।
ਭੁੱਲ ਦਾ ਪਰਦਾ ਹੋਏ ਜੇ ਮਨ 'ਤੇ
ਫਿਰ ਉਹ ਮੂਲ ਨਾ ਦਿਸਦਾ ਏ।
ਦਰਸ਼ਨ ਉਸ ਦੇ ਕਰਨ ਜੇ ਚਾਹੇਂ
ਭੁੱਲ ਨੂੰ ਮਨੋਂ ਭੁਲਾ ਦੇਵੀਂ;
ਯਾਦ ਉਹਦੀ ਜੇ ਚਿੱਤ ਵਿਚ ਵੱਸੇ
ਫਿਰ ਨੈਣਾਂ ਸਾਹਵੇਂ ਦਿਸਦਾ ਏ।

•

ਮਾਨਵ ਦੀਆਂ ਅਕਲਾਂ ਚਤਰਾਈਆਂ
ਬੰਨ੍ਹ ਲੈਂਦੀਆਂ ਨੇ ਆਦਮਖੋਰ।
ਜਾਨਵਰ, ਪੰਛੀ ਤੇ ਬਨਮਾਣਸ
ਸਭ ਮੰਨਦੇ ਨੇ ਇਸ ਦਾ ਜ਼ੋਰ।
ਉੱਡਣ ਹਾਰੇ ਪੰਛੀਆਂ ਤਾਈਂ
ਪਿੰਜਰੇ ਵਿਚ ਪਾ ਖੁਸ਼ੀ ਮਨਾਵੇ;
ਵਿਕਾਰ ਪਿੰਜਰੇ ਆਪ ਹੈ ਫਸਿਆ
ਫਾਹੀਆਂ ਵਿੱਚ ਫਸਾਵੇ ਹੋਰ।

•

ਵਿਸ਼ੇ-ਵਿਕਾਰਾਂ ਨਾਲ ਅਸਾਂ ਨੂੰ
ਯੁੱਧ ਹੈ ਨਿੱਤ ਰਚਾਉਣਾ ਪੈਂਦਾ।
ਜੋਤ ਸਰੂਪ ਰਿਦੇ ਤੋਂ ਪਰਦਾ
ਪਾਪਾਂ ਦਾ ਨਿੱਤ ਲਾਹੁਣਾ ਪੈਂਦਾ।
ਭਾਗਸ਼ੀਲ ਜੋ ਮਨ ਨੂੰ ਜਿੱਤੇ
ਜਗ ਜਿੱਤਣਾ ਨਾ ਉਸ ਲਈ ਔਖਾ;
ਮਨ ਜਿੱਤਣ ਲਈ ਨਿਜ ਆਪੇ ਨੂੰ
ਸੱਤਾਵਾਨ ਬਨਾਉਣਾ ਪੈਂਦਾ।

•

ਲੁੱਕ ਲੁੱਕ ਪਾਪ ਕਰੇ ਜੋ ਪ੍ਰਾਣੀ
ਕਰਤੇ ਤੋਂ ਉਹ ਕਿਵੇਂ ਲੁਕਾਵੇ।
ਸੱਚਾ ਸਿਰਜਣਹਾਰ ਬਿਧਾਤਾ
ਕਣ ਕਣ ਦੇ ਵਿਚ ਵਾਸ ਕਰਾਵੇ।

ਬੁਰਾ ਭਲਾ ਉਹ ਸਭ ਕਿਛ ਜਾਣੇ
ਅੰਤਰ ਬਾਹਰ ਹਰਿ ਪ੍ਰਭ ਏਕੋ;
ਸੌ ਪਰਦੇ ਵਿਚ ਪਾਪ ਕਮਾਤਾ
ਪ੍ਰਭ ਦੇ ਸਨਮੁਖ ਉੱਘੜ ਆਵੇ।

•

ਲੋਭੀ ਤੇ ਅਭਿਮਾਨੀ ਤਾਈਂ
ਗੁਰੂ ਦਾ ਕਦੇ ਨਾ ਮਿਲੇ ਪਿਆਰ।
ਕਾਮੀ ਅਤੇ ਕ੍ਰੋਧੀ ਨੂੰ ਵੀ
ਮਿਲਦੀ ਧੁਰ ਤੋਂ ਹੈ ਦੁਰਕਾਰ।
ਮਾਇਆ ਮੋਹ ਵਿਚ ਫਸਿਆ ਪ੍ਰਾਣੀ
ਸੱਚ ਪ੍ਰੇਮ ਤੋਂ ਰਹਿੰਦਾ ਦੂਰ;
ਪ੍ਰੇਮ ਬਿਨਾਂ ਪ੍ਰਭ ਮਿਲਦਾ ਨਾਹੀਂ
ਹਿਰਦੇ ਵਿਚ ਵਸਾ ਲੈ ਪਿਆਰ।

•

ਅਸੀਂ ਹਾਲੀ ਬਣ ਕੇ ਜੀਵੀਏ
ਕਿਰਸਾਣੀ ਹੋਵੇ ਸਾਡੀ ਕਾਰ।
ਕਲਜੁਗ ਵਿਚ ਖੇਤੀ ਨਾਮ ਦੀ
ਇਹ ਕਰਨੀ ਉਸ ਦਰਕਾਰ।
'ਨਾਮ ਬੋਵਹੁ' ਉਸ ਦਾ ਹੁਕਮ ਹੈ
ਹੁਕਮ ਮੰਨ ਸੁਖ ਪਾਈਏ;
ਸੰਤੋਖ ਸੁਹਾਗਾ ਫੇਰ ਕੇ
ਇਹ ਖੇਤੀ ਲਈਏ ਸਵਾਰ।

•

ਬਨ ਬਨ ਫਿਰਦੀ ਥੱਕ ਗਈ
ਨਾ ਮੇਲ ਪ੍ਰਭੂ ਨਾਲ ਹੋਇਆ।
ਸਤਿਗੁਰ ਸ਼ਰਨੀਂ ਜਾ ਪਈ
ਉਸ ਨਾਮ ਰਿਦੇ ਪਰੋਇਆ।
'ਹਰਿ ਹਰਿ' 'ਹਰਿ ਹਰਿ' ਸੇਵਿਆ
ਹਰਿ ਦੀ ਛੁਹ ਪਾਈ;
ਤਨ ਮਨ ਦ੍ਰਵ ਕੇ ਰਹਿ ਗਿਆ
ਜਦ ਅੰਦਰੋਂ ਦਰਸ਼ਨ ਹੋਇਆ।

•

## 5.

# ਕਪਟੀ ਹਿਰਦਾ

ਹਿਰਦਾ ਜਿਸਦਾ ਕਪਟ ਦਾ ਭਰਿਆ
ਜੇ ਮੁਖੋਂ ਹਰਿ ਨਾਮ ਧਿਆਵੇ।
ਕਰਮ-ਕਾਂਡ ਕਰੇ ਬਹੁਤੇਰੇ
ਸੁਪਨੇ ਵਿਚ ਵੀ ਸੁਖ ਨਾ ਪਾਵੇ।
ਜਪ ਤਪ ਵਰਤ ਵੀ ਕਰੇ ਬੇਅੰਤ
ਪੂਜਾ ਅਰਚਾ ਵਿਚ ਮਨ ਲਾਉਂਦਾ;
ਮਾਇਆ ਦਾ ਅਭਿਮਾਨੀ ਬੰਦਾ
ਆਤਮ ਰੋਗ ਨਾ ਕਦੇ ਗੁਆਵੇ।

•

ਸ਼ਬਦ ਪੜ੍ਹੇ ਤੇ ਗਾਵੇ ਨਿੱਤ ਨਿੱਤ
ਪਰ ਸੂਝ ਸ਼ਬਦ ਦੀ ਪਾਏ ਨਾ ਮੂਲੋਂ।
ਉਸ ਇੱਕ ਵਿਚ ਜੇ ਮਨ ਨਾ ਜੁੜਿਆ
ਇੱਕ ਵਿਚ ਜੀਵ ਸਮਾਏ ਨਾ ਮੂਲੋਂ।
ਨਦਰ ਓਸਦੀ ਹੋਏ ਜਿਸ ਪ੍ਰਾਣੀ
ਭਾਣੇ ਗੁਰ ਦੇ ਚਲਦਾ ਨਿਸ ਦਿਨ;
ਬਾਣੀ ਜਿਸ ਨੇ ਮਨ ਵਸਾਈ
ਸਹਸਾ ਚਿੱਤ ਰਖਾਏ ਨਾ ਮੂਲੋਂ।

•

ਜਿੰਨ ਕੰਮੀਂ ਸ਼ਰਮਿੰਦਾ ਹੋਵਾਂ
ਉਹਨਾਂ ਵਿਚ ਮੈਂ ਮਨ ਲੁਭਾਇਆ।
ਗੁਰਮੁਖਾਂ ਦੀ ਨਿੰਦਾ ਕਰਦਾ
ਮਨਮੁਖਾਂ ਸੰਗ ਪਿਆਰ ਮੈਂ ਪਾਇਆ।
ਸਮਰੱਥ ਪ੍ਰਭੂ ਜੋ ਸੱਚਾ ਬਾਬਲ
ਓਸ ਸੰਗ ਮੈਂ ਪ੍ਰੀਤ ਨਾ ਲਾਈ।
ਸਤਿਗੁਰ ਨਾਮ ਅੰਮ੍ਰਿਤ ਦਾ ਸੋਮਾ
ਉਸ ਦੀ ਸਿੱਖਿਆ ਨਾ ਮਨ ਵਸਾਈ।

•

ਸਤਿਗੁਰ ਬਾਝੋਂ ਪ੍ਰੀਤ ਨਾ ਪਾਈਏ
ਪ੍ਰਭ ਹੀ ਸਤਿਗੁਰ ਸੰਗ ਮਿਲਾਏ।
ਪ੍ਰਭ ਦੀ ਪ੍ਰੀਤ ਲੱਗੇ ਅਤਿ ਪਿਆਰੀ
ਸੱਚੀ ਪ੍ਰੀਤ ਹੀ ਪ੍ਰਭੂ ਮਿਲਾਏ।
ਹਿਰਦੇ ਜਿਸਦੇ ਪ੍ਰੀਤ ਦਾ ਵਾਸਾ
ਨਾਮ ਜਾਪ ਕਰੇ ਉਹ ਗੁਰਸਿਖ;
ਨਾਮ ਨਿਧਾਨ ਜਿਸ ਰਸਨ ਵਸਾਇਆ
ਦਰਸ ਪ੍ਰਭੂ ਦਾ ਉਹੀ ਜਨ ਪਾਏ।

•

ਸੰਜਮ ਤੇ ਨੇਕੀ ਬਿਨ ਬੰਦਾ
ਪ੍ਰਭ ਪ੍ਰੀਤਮ ਨੂੰ ਪਾ ਨਹੀਂ ਸਕਦਾ।
ਅਕਲਾਂ ਤੇ ਚਤਰਾਈਆਂ ਸੰਗ ਕੋਈ
ਸੱਚ ਦਾ ਰਾਹ ਅਪਨਾ ਨਹੀਂ ਸਕਦਾ।
ਗੁਣਾਂ ਬਿਨਾਂ ਭਗਤੀ ਨਾ ਹੋਵੇ
ਸਤਿਸੰਗ ਬਿਨ ਗੁਣ ਲੱਭਦੇ ਨਾਹੀਂ;
ਪਰ ਸਤਿਸੰਗ ਰਤਨ ਅਮੋਲਕ ਜਾਣੋਂ
ਪ੍ਰਭ ਮਿਹਰ ਬਿਨਾਂ ਕੋਈ ਪਾ ਨਹੀਂ ਸਕਦਾ।

•

ਮੁੱਖ ਤੋਂ ਹਰਿ ਹਰਿ ਨਾਮ ਕਹੇ
ਪਰ ਹਿਰਦੇ ਵਿਚ ਕਪਟ ਵਸਾਏ।
ਕਪਟੀ ਹਿਰਦਾ ਸ਼ੁੱਧ ਨਾ ਹੋਵੇ
ਨਿਤ ਨਿਹਫਲ ਕਰਮ ਕਮਾਏ।
ਸਤਸੰਗ ਵਿਚ ਮੂਲੋਂ ਨਾ ਜਾਵੇ
ਚਤਰਾਈਆਂ ਸੰਗ ਭਰਮਾਏ ਹੋਰਾਂ;
ਮਾਇਆ ਪ੍ਰੇਮ ਅਭਿਮਾਨ ਵਧਾਉਂਦਾ
ਉਸ ਕੀਤੀ ਭਗਤਿ ਵਿਅਰਥ ਹੀ ਜਾਏ।

•

ਉੱਚੇ ਮੰਦਰ ਮਹਲ ਮੁਨਾਰੇ
ਮਾਨੁਖ ਦਾ ਅਭਿਮਾਨ ਵਧਾਂਦੇ।
ਪ੍ਰਭ ਸੰਗ ਪ੍ਰੀਤ ਨਾ ਲਾਵੇ ਬੰਦਾ
ਮਨ ਮਾਇਆ ਵਿਚ ਹਨ ਲੋਭਾਂਦੇ।

ਵਿਚ ਮਹੱਲਾਂ ਕਰਨ ਬਸੇਰਾ
ਪਰ ਸਤਿਗੁਰ ਨਾਲ ਪ੍ਰੀਤ ਨਹੀਂ ਹਿਰਦੇ;
ਸੰਤ ਕੁਟੀਆ ਹੈ ਉਨ੍ਹਾਂ ਤੋਂ ਚੰਗੀ
ਜਿਸ ਵਿਚ ਭਗਤ ਵਾਸ ਹਨ ਪਾਂਦੇ।

•

ਮਾਇਆ ਨੂੰ ਹਮਲਾਵਰ ਜਾਣੋ
ਨਾਮ ਜਾਪ ਸੰਗ ਮੂੰਹ ਇਸਦਾ ਮੋੜੋ।
ਆਤਮ ਗੁਣ ਜਦ ਵੱਸੇ ਹਿਰਦੇ
ਪ੍ਰਭੂ ਨਾਮ ਵਿਚ ਮਨ ਨੂੰ ਜੋੜੋ।
ਨਾਮ ਜਾਪ ਵਿਕਾਰ ਮਿਟਾਵੇ
ਦੂਖ ਪਾਪ ਕਦੇ ਨਿਕਟ ਨਾ ਆਵੇ;
ਠੱਗ ਮੂਰੀ ਮਾਇਆ ਨਿੱਤ ਠੱਗੇ
ਪ੍ਰੀਤ ਕਾਤੀ ਸੰਗ ਜਾਲ ਇਹ ਤੋੜੋ।

•

ਪ੍ਰਭ ਜੀ ਦਾ ਜੋ ਨਾਮ ਵਿਸਾਰੇ
ਸਦ ਹੀ ਦੁਖੀ ਉਹ ਪੁਰਸ਼ ਰਹਾਵੇ।
ਨਾਮ ਨਿਧਾਨ ਸਤਿਗੁਰ ਤੋਂ ਪਾਈਏ
ਨਾਮ ਬਿਨਾਂ ਸੁੱਖ ਕੋਈ ਨਾ ਪਾਵੇ।
ਮਿਹਰ ਦੀ ਨਜ਼ਰ ਜੋ ਗੁਰਮੁਖ ਪਾਵਣ
ਸਾਸ ਗਿਰਾਸ ਉਹ ਨਾਮ ਧਿਆਵਣ;
ਜੋ ਜਨ ਨਾਮ ਨੂੰ ਚਿੱਤ ਵਸਾਏ
ਜੀਵਨ ਸਫ਼ਲਾ ਉਹੀ ਕਰਾਏ।

•

ਸ੍ਵਾਂਤ ਬੂੰਦ ਪਪੀਹਾ ਲੋਚੇ
ਪਾਣੀ ਸੰਗ ਨਾ ਨੇਹੁੰ ਲਗਾਵੇ।
ਨਾਮ ਬੂੰਦ ਵਰਖਾ ਜਦ ਹੋਵੇ
ਗੁਰਮੁਖ ਅਪਣੇ ਰਿਦੇ ਵਸਾਵੇ।
ਭੁੱਖਾਂ ਉਸ ਦੀਆਂ ਸਭ ਮਿਟ ਜਾਵਣ,
ਤ੍ਰਿਸ਼ਨਾ ਨਿਕਟ ਨਾ ਆਵੇ ਉਸਦੇ,
ਸੁਖ ਦੇ ਸਾਧਨਾਂ ਵਿਚ ਜੋ ਰਚਿਆ,
ਉਸ ਹਿਰਦੇ ਸ਼ਾਂਤਿ ਕਦੇ ਨਾ ਆਵੇ।

•

ਨਾਮ ਪ੍ਰਾਪਤ ਹੋਏ ਜੇ ਗੁਰ ਤੋਂ
ਟਿਕਿਆ ਮਨ ਫਿਰ ਜਾਪ ਕਰਾਵੇ।
ਮੁੱਕ ਜਾਏ ਤ੍ਰਿਸ਼ਨਾ, ਰਹੇ ਨਾ ਇੱਛਾ
ਭਟਕਣ ਮੂਲੋਂ ਹੀ ਮਿਟ ਜਾਵੇ।
ਚਿੰਤਾ ਰੋਗ ਸਗਲਾ ਮਿਟ ਜਾਵੇ
ਤਨ ਮਨ ਹੋਵੇ ਸਦਾ ਨਿਹਾਲ;
ਦਇਆਲ ਪ੍ਰਭੂ ਦੀ ਕ੍ਰਿਪਾ ਬਾਝੋਂ
ਨਾਮ ਰਿਦੇ ਵਿਚ ਨਹੀਂ ਸਮਾਵੇ।

•

ਮਾਇਆ ਦੀ ਇਹ ਕੰਧ ਹੈ ਕੂੜੀ
ਨਾਮ ਬਿਨਾਂ ਨਹੀਂ ਤੋੜੀ ਜਾਵੇ।
ਪ੍ਰੇਮ ਵੈਰਾਗ ਬਿਨਾਂ ਮਨ ਬਿਰਤੀ
ਸਿਮਰਨ ਵਿਚ ਨਾ ਜੋੜੀ ਜਾਵੇ।
ਮਾਇਆ ਜਾਲ ਦੀ ਫਾਹੀ ਅੰਦਰ
ਮਨਮੁਖ ਦਾ ਮਨ ਉਲਝਿਆ ਰਹਿੰਦਾ;
ਸਭ ਜਗਤ ਪਦਾਰਥ ਕੂੜ ਰੂਪ ਹਨ
ਬਿਰਤੀ ਬਾਣੀ ਨਾਲ ਹੀ ਮੋੜੀ ਜਾਵੇ।

•

6.

## ਸਾਚਾ ਧਨ

ਪੰਜ ਤੱਤਾਂ ਦਾ ਤਨ ਇਹ ਰਚਿਆ
ਜੀਵਾਤਮਾ ਇਹਨੂੰ ਚਲਾਵੇ।
ਜਿਸ ਦਿਨ ਜੀਉ ਤਨ ਤੇ ਵਿਛੜੇ
ਤਨ ਭਸਮ ਢੇਰੀ ਹੋਇ ਜਾਵੇ।
ਜਗ ਵਿਚ ਥਿਰ ਨਾ ਕੋ ਰਹੇ
ਜੋ ਆਇਆ ਉਸ ਸਰਪਰ ਜਾਣਾ;
ਗੁਰਮੁਖ ਗਾਡੀ ਰਾਹ ਜੋ ਚੱਲੇ
ਜੀਵਨ ਸਫਲ ਕਰਾਵੇ।

•

ਇਹ ਸਰੀਰ ਬਸਤ੍ਰ ਹੈ ਸੁੰਦਰ
ਆਤਮ ਜੋਤ ਨੇ ਜੋ ਹੈ ਪਾਇਆ।
ਸਰੀਰ ਦੀ ਸੇਵਾ ਮਗਨ ਜੋ ਰਹਿੰਦਾ
ਪਰਮਾਤਮ ਦਾ ਉਸ ਦਰਸ ਨਾ ਪਾਇਆ।
ਸਭ ਜੀਵਾਂ ਦੀ ਸੇਵ ਕਮਾ ਕੇ
ਸੇਵਾ ਸਤਿਗੁਰ ਦੀ ਜੋ ਜਾਣੇ;
ਘਟ ਘਟ ਦੇ ਵਿਚ ਰਾਮ ਬਸੇਰਾ
ਕੋਈ ਨਾ ਉਸਨੂੰ ਦਿਸੇ ਪਰਾਇਆ।

•

ਦੁਨੀਆਂ ਵਿਚ ਸਭ ਰੂਪ ਜੋ ਦਿਸਦੇ
ਹੁਕਮ ਨਾਲ ਹਨ ਜਗ ਵਿਚ ਆਏ।
ਹੁਕਮ ਓਸਦਾ ਜਾਏ ਨਾ ਲਖਿਆ
ਹੁਕਮ ਨਾਲ ਉਸ ਜੀਅ ਉਪਾਏ।
ਹੁਕਮ ਨਾਲ ਤਨ ਮਿਲਿਆ ਸਭ ਨੂੰ
ਹੁਕਮ ਵਿਚ ਵਡਿਆਈ ਪਾਈ;
ਹੁਕਮ ਨਾਲ ਹਾਂ ਉੱਚੇ ਨੀਵੇਂ
ਹੁਕਮ ਵਿਚ ਹੀ ਦੁਖ ਸੁਖ ਪਾਏ।

•

ਸਰਬ ਵਿਆਪਕ ਹੈ ਪਰਮੇਸ਼ਰ
ਕਦੇ ਕਿਸੇ ਤੋਂ ਦੂਰ ਨਾ ਹੋਵੇ।
ਅਪਣੇ ਹਿਰਦੇ ਉਹਨੂੰ ਵਸਾ ਜੋ
ਯਾਦ ਕੀਤਿਆਂ ਪਾਸ ਖਲੋਵੇ।
ਇਹ ਸਰੀਰ ਹੈ ਬੜਾ ਅਮੋਲਕ
ਇਸ ਤਨ ਵਿਚ ਹੀ ਸਾਧਕ ਬਣੀਏ;
ਉਸ ਸਾਧਕ ਨੂੰ ਪ੍ਰਭ ਹੈ ਮਿਲਦਾ
ਪ੍ਰੀਤ ਤਾਰ ਜੋ ਰਿਦੇ ਪਰੋਵੇ।

•

ਪ੍ਰੇਮੀ ਦੇ ਮਨ ਪਿਆਸ ਦਰਸ ਦੀ
ਪ੍ਰੀਤਮ ਬਿਨ ਉਹ ਰਹਿ ਨਹੀਂ ਸਕਦਾ।
ਬਿਰਹਾ ਸਰਪ ਡੰਗ ਨਿਤ ਮਾਰੇ
ਚੋਭ ਡੰਗ ਦੀ ਸਹਿ ਨਹੀਂ ਸਕਦਾ।
ਵਿਛੋੜੇ ਦਾ ਦੁੱਖ ਬਹੁਤ ਘਨੇਰਾ
ਸਤਿਗੁਰ ਨੇ ਵੀ ਆਖ ਸੁਣਾਇਆ;
ਮੇਲ ਬਿਨਾਂ ਇਕ ਪਲ ਵੀ ਪ੍ਰੇਮੀ
ਸ਼ਾਂਤ ਚਿੱਤ ਹੋ ਬਹਿ ਨਹੀਂ ਸਕਦਾ।
ਚਾਤ੍ਰਿਕ ਮਨ ਜਦ ਤਾਂਘ ਹਨੇਰੀ
ਵਰਖਾ ਹੋਏ ਬੂੰਦ ਮੁੱਖ ਪਾਵੇ।
ਅਰਦਾਸ ਓਸਦੀ ਸੁਣੀ ਹੈ ਜਾਂਦੀ
ਪ੍ਰਭ ਹੋਇ ਦਇਆਲ ਵਰਖਾ ਵਰਸਾਵੈ।
ਚਕਵੀ ਨੂੰ ਸੁਖ ਮੂਲ ਨਾ ਭਾਉਂਦੇ
ਸੂਰਜ ਕਿਰਣਾਂ ਲਈ ਉਹ ਤਾਂਘੇ;
ਮਿਲੇ ਮੱਛੀ ਨੂੰ ਧਰਤ ਦਾ ਵਾਸਾ
ਜਲ ਬਿਨ ਖਿਨ ਪਲ ਰਹਿਣ ਨਾ ਪਾਵੇ।
ਸੱਚਾ ਧਨ ਹਰਿ ਨਾਮ ਹੈ
ਗੁਰ ਬਖਸ਼ਿਸ਼ ਨਾਲ ਇਹ ਪਾਈਏ।
ਪ੍ਰੇਮ ਬੀਜ ਤੋਂ ਉਪਜਦਾ
ਨਾ ਕਿਸੇ ਤੋਂ ਮੰਗ ਲਿਆਈਏ।
ਮਾਨਵ ਹਿਰਦਾ ਧਰਤ ਹੈ
ਇਹਨੂੰ ਸ਼ਰਧਾ ਨਾਲ ਜੇ ਸਿੰਜੀਏ;

ਭਰਪੂਰ ਫ਼ਸਲ ਉੱਗ ਆਂਵਦੀ
ਫਿਰ ਇਸਦੇ ਬੋਹਲ ਲਗਾਈਏ।

•

ਜੋ ਸਿੱਖ ਚਰਨ ਧੂੜ ਮੁੱਖ ਲਾਉਂਦਾ
ਸਤਿਗੁਰ ਅੱਗੇ ਸੀਸ ਨਿਵਾਵੇ।
ਧਿਆਵੇ ਨਾਮ ਪ੍ਰਭੂ ਦਾ ਜੋ ਜਨ
ਦੁੱਖ ਮਿਟਾਵੇ ਸਭ ਸੁਖ ਪਾਵੇ।
ਜੋ ਜਨ ਮਨ ਨੂੰ ਮੀਤ ਬਣਾਵੇ
ਰਾਸ ਕਰੇ ਨਾ ਅਪਣਾ ਕਾਜ;
ਕਰ ਚਤਰਾਈਆਂ ਪ੍ਰਭੂ ਨਾ ਮਿਲਦਾ
ਉਸਦੀ ਕਰਨੀ ਬਿਰਥਾ ਜਾਵੇ।

•

ਜੋ ਸਿੱਖ ਪ੍ਰੀਤ ਨੂੰ ਰਿਦੇ ਵਸਾਵੇ
ਸਤਿਗੁਰ ਦੀ ਉਹ ਬਖਸ਼ਿਸ਼ ਪਾਵੇ।
ਸੱਚੀ ਦਰਗਹ ਮਾਨ ਮਿਲੇ ਉਸ
ਪੂਰੇ ਪ੍ਰਭ ਤੋਂ ਉਹ ਵਰਸਾਵੇ।
ਪ੍ਰੇਮ ਬਿਨਾਂ ਪ੍ਰਭ ਮਿਲਦਾ ਨਾਹੀਂ
ਪ੍ਰੇਮ ਪੁਲੀ ਉਸ ਤਾਈਂ ਪੁਚਾਂਦੀ;
ਪ੍ਰਭੂ ਪ੍ਰੀਤ ਹੈ ਬੋਹਿਥ ਅਮੋਲਕ
ਇਹ ਬੋਹਿਥ ਸਭ ਜਗਤ ਤਰਾਵੇ।

•

## 7.

# ਸੇਵਕ ਲਾਇਓ ਅਪੁਨੀ ਸੇਵ

ਸੇਵਾ ਹੈ ਆਦਰਸ਼ ਸਿੱਖੀ ਦਾ
ਕਰ ਸੇਵਾ ਜਤਲਾਉਣਾ ਨਾਹੀਂ।
ਭੁੱਲ ਜਾਣਾ ਕਰ ਭਲਾ ਕਿਸੇ ਦਾ
ਕੀਤਾ ਕਿਸੇ ਭੁਲਾਉਣਾ ਨਾਹੀਂ।
ਦਸਾਂ ਨੌਹਾਂ ਦੀ ਕਿਰਤ ਕਮਾ ਕੇ
ਲੋੜਵੰਦਾਂ ਨੂੰ ਵੰਡ ਖੁਆਓ;
ਕਿਰਤ ਸੁੱਚੀ ਜੋ ਕਰਦੇ ਜਗ ਵਿਚ
ਹਿਰਦਾ ਉਨ੍ਹਾਂ ਭੁਲਾਉਣਾ ਨਾਹੀਂ।

•

ਤੇਰੀ ਮਿਹਰ ਦੇ ਬਾਝੋਂ ਸਤਿਗੁਰ
ਸਿੱਖ ਸੇਵਾ ਮੂਲੋਂ ਕਰ ਨਾ ਸਕਦੇ।
ਮਾਇਆ ਦੇ ਵਿਚ ਮਸਤ ਜੋ ਰਹਿੰਦੇ
ਕਠਿਨਾਈਆਂ ਨੂੰ ਉਹ ਜਰ ਨਾ ਸਕਦੇ।
ਹੁਕਮ ਜਿਨ੍ਹਾਂ ਮੰਨਿਆ ਸਤਿਗੁਰ ਦਾ
ਦੁੱਖ ਸਹਿਣੋਂ ਨਾ ਡਰਦੇ ਮੂਲ;
ਨਾਮ ਜਪਣ ਦਾ ਹੁਕਮ ਹੈ ਸਭ ਨੂੰ
ਨਾਮ ਬੋਹਿਥ ਬਿਨ ਤਰ ਨਾ ਸਕਦੇ।

•

ਆਦਰਸ਼ਵਾਦੀ ਜਾਣੋਂ ਉਸ ਸਿੱਖ ਨੂੰ
ਸਭਨਾਂ ਦੀ ਜੋ ਸੇਵ ਕਮਾਵੇ।
ਸੇਵਕ ਬਣ ਜੋ ਖੁਸ਼ੀ ਮਨਾਉਂਦਾ
ਸੁਖ ਹੋਰਾਂ ਦਾ ਸਦਾ ਵਧਾਵੇ।
ਅਪਣੇ ਲਈ ਜੋ ਘੜੇ ਸਕੀਮਾਂ
ਅਪਣੇ ਸੁੱਖਾਂ ਲਈ ਹੀ ਤਾਂਘੇ;
ਅਪਣਾ ਹੀ ਜੋ ਸੇਵਕ ਬਣਦਾ
ਸੱਚ ਦੇ ਰਾਹ ਨਾ ਕਦਮ ਵਧਾਵੇ।

•

ਅਰੂਪ ਪ੍ਰਭੂ ਨੇ ਰੂਪ ਧਾਰ ਕੇ
ਪ੍ਰਗਟ ਕੀਤਾ ਸਭ ਸੰਸਾਰ।
ਪੰਜ ਤੱਤਾਂ ਦੇ ਹਰ ਤਨ ਅੰਦਰ
ਪਾ ਦਿੱਤੀ ਉਸ ਜੋਤ ਅਪਾਰ।
ਹਰੇਕ ਨੂੰ ਉਸ ਦਾ ਰੂਪ ਹੀ ਜਾਣੋ
ਸਭਨਾਂ ਦੀ ਫਿਰ ਸੇਵ ਕਮਾਵੇਂ;
ਸਿੱਖੀ ਸੇਵਕ ਬਣਨ ਸਿਖਾਉਂਦੀ
ਸੇਵਕ ਸਦ ਪਾਵੇ ਸਤਿਕਾਰ।

•

ਸੇਵਕ ਬਣ ਜੋ ਸੇਵ ਕਮਾਉਂਦਾ
ਮਨ ਅਪਣੇ ਨੂੰ ਸ਼ੁੱਧ ਕਰਾਵੇ।
ਨੇਕ ਆਚਰਣ ਬਣੇ ਤਦ ਉਸ ਦਾ
ਨਾਮ ਦਾਤ ਝੋਲੀ ਅੱਡ ਪਾਵੇ।
ਸੰਜਮ ਵਾਲਾ ਜੀਵਨ ਜੀਵੇ
ਸੇਵਾ ਹੋਏ ਆਦਰਸ਼ ਓਸਦਾ;
ਸੇਵਾ ਤੋਂ ਸਦ ਮੇਵਾ ਮਿਲਦਾ
ਕਰ ਸੇਵਾ ਉੱਚ ਪਦਵੀ ਪਾਵੇ।

•

ਸੇਵਾ ਰੂਪ ਹੋ ਭਾਈ ਘਨੱਈਆ
ਸਤਿਗੁਰ ਜੀ ਦਾ ਸਿੱਖ ਸਦਾਏ।
ਭਰੀ ਮਸ਼ਕ ਉਸ ਪਾਣੀ ਮੋਢੇ
ਸਭ ਫੱਟੜਾਂ ਦੀ ਪਿਆਸ ਬੁਝਾਏ।
ਅਪਣਾ ਹੋਏ ਜਾਂ ਹੋਏ ਪਰਾਇਆ
ਸਭ ਵਿਚ ਗੁਰ ਦੀ ਜੋਤ ਨਿਹਾਰੇ;
ਕਹਿੰਦਾ ਸਤਿਗੁਰ! ਮੁੱਖ ਤੁਹਾਡੇ
ਘੁੱਟ ਪਾਣੀ ਮੈਂ ਦੇਵਾਂ ਪਾਏ।

•

ਕਲਗੀਧਰ ਜੀ ਖੁਸ਼ ਹੋ ਬੋਲੇ
ਭਾਈ ਘਨੱਈਆ ਹਨ ਸਿੱਖ ਪੂਰੇ।
ਸੇਵਾ ਮੂਲ ਸਿੱਖੀ ਦਾ ਜਾਣੋ
ਸੇਵਾ ਬਿਨ ਹਨ ਸਿੱਖ ਅਧੂਰੇ।

ਮਲ੍ਹਮ ਦੀ ਡੱਬੀ ਦੇ ਕੇ ਕਹਿੰਦੇ
ਮਲ੍ਹਮ ਵੀ ਲਾਵੀਂ ਸਭ ਦੇ ਫੱਟੀਂ;
ਇੱਕ ਪ੍ਰਭੂ ਦੀ ਜੋਤ ਨੇ ਸਾਰੇ
ਇੱਕ ਜੋਤ ਨਿਹਾਰਨ ਸੋਈ ਸਿੱਖ ਸੂਰੇ।

•

ਸੀਸ ਭੇਟ ਕਰੇ ਗੁਰੂ ਅੱਗੇ
ਸੇਵਕ ਸੋਈ ਜਾਣੋ।
ਸਭ ਵਿਚ ਜੋਤ ਪ੍ਰਭੂ ਦੀ ਵੇਖੋ
ਗੁਰ-ਰੂਪ ਸਭ ਤਾਈਂ ਪਛਾਣੋ।
ਹਉਮੈ ਤਿਆਗ ਕਰੇ ਜੋ ਸੇਵਾ
ਉਹ ਹੀ ਸੱਚਾ ਸੇਵਕ ਹੋਵੇ;
ਵਿਕਾਰ ਅਗਨ ਫਿਰ ਤਾਂ ਹੀ ਬੁਝਦੀ
ਸੇਵਾ ਕਰਨ ਜੇ ਮਨ ਵਿਚ ਠਾਣੋ।

•

ਗੁਰੂ ਨੇ ਸਿੱਖ ਸਨ ਦਾਸ ਬਣਾਏ
ਅੱਜ ਹਰ ਸਿੱਖ ਪਿਆ ਸਾਹਿਬ ਕਹਾਵੇ।
ਸਿੱਖ ਨਾ ਸਿੱਖੀ ਰੂਪ ਪਛਾਣੇ
ਪਾਖੰਡ ਫ਼ਰੇਬ ਦਾ ਜਾਲ ਵਿਛਾਏ।
ਸਿੱਖੀ ਸੇਵਕ ਬਣਨ ਸਿਖਾਉਂਦੀ
ਬਿਨ ਸੇਵਾ ਕਿਸੇ ਸਿੱਖ ਨਾ ਜਾਣੋ;
ਸਾਹਿਬ ਬਣ ਜੋ ਮਾਨ ਵਧਾਉਂਦਾ
ਸੇਵਾ ਕਰਨ ਨਾ ਉਸ ਮਨ ਭਾਵੇ।

•

## 8.

## ਨਾਮ ਬੀਜ

ਹਲ ਵਾਹਿਆ ਧਰਤੀ ਸਾਧ ਲਈ
ਜਲ ਸਿੰਚਿਆ ਨਾਲ ਪਿਆਰ।
ਸੇਵਾ ਕਰਦਾ ਹਫ ਗਿਆ
ਇਕ ਤਿਣਕ ਨਾ ਨਿਕਲੀ ਬਾਹਰ।
ਮਨ ਮੂਰਖ ਕਿਉਂ ਨਿਰਾਸ ਹੋਇ
ਤੂੰ ਬੀਜ ਤਾਂ ਪਾਇਆ ਹੈ ਨਾਹੀਂ;
ਬਿਨਾਂ ਬੀਜ ਦੇ ਦੱਸ ਭਲਾ
ਕਿੰਜ ਹੋਵੇ ਫ਼ਸਲ ਤਿਆਰ।

•

ਗੁਰ ਅੱਗੇ ਆਪਾ ਭੇਟ ਕਰ
ਗੁਰਮਤੀ ਨਾਮ ਦ੍ਰਿੜਾਇ।
ਆਪ ਜਪੀਂ ਜਪਾਈਂ ਹੋਰਨਾਂ
ਨਾਮ ਪ੍ਰਭੂ ਨਿੱਤ ਰਿਦੇ ਵਸਾਇ।
ਜਗ ਵਿਚ ਸੱਚੀ ਰਾਸ ਇਹ
ਕਦੇ ਨਾ ਬਿਨਸਨਹਾਰ;
ਜਿਨੂੰ ਅਗਨੀ ਸਾੜ ਨਾ ਸਕਦੀ
ਤੇ ਹੜ੍ਹ ਨਾ ਸਕੇ ਰੁੜ੍ਹਾਇ।

•

ਗੁਰ ਦੇ ਸੇਵਕ ਜੇ ਬਣ ਰਹੀਏ
ਆਪੇ ਨਾਮ ਜਪਾਉਂਦਾ ਏ।
ਸੇਵਕ ਨੂੰ ਨਾ ਚਿੰਤਾ ਕੋਈ
ਆਪੇ ਦਰਸ ਦਿਖਾਉਂਦਾ ਏ।
ਦੁਨੀਆਂ ਦਾ ਭਰਵਾਸਾ ਤੱਕਿਆਂ
ਪੱਲੇ ਨਿਰਾਸ਼ਾ ਪੈਂਦੀ ਏ;
ਸੇਵਕ ਦੇ ਸੰਕਟ ਨੂੰ ਸਤਿਗੁਰ
ਖਿਨ ਵਿਚ ਦੂਰ ਕਰਾਉਂਦਾ ਏ।

•

ਦਰਸ਼ਨ ਪ੍ਰਭ ਦੇ ਕਰਨ ਜੇ ਚਾਹੇਂ
ਭਾਲੀਂ ਤੂੰ ਸੰਸਾਰ ਦੇ ਵਿੱਚੋਂ।

ਪ੍ਰੇਮ ਭਾਵ ਤੇ ਬਿਰਹਾ ਚੰਗਾੜੀ
ਸੁਆਦ ਮਾਣੀਂ ਤੂੰ ਪਿਆਰ ਦੇ ਵਿੱਚੋਂ।
ਜੀਵ ਜਗਤ ਦੇ ਉਸਨੇ ਸਿਰਜੇ
ਉਨ੍ਹਾਂ ਤੋਂ ਕਦੇ ਉਹ ਵੱਖ ਨਾ ਹੋਵੇ;
ਆਤਮ ਨਾਲ ਜੁੜੇ ਜੋ ਬੰਦਾ
ਆਨੰਦ ਮਾਣੇਂ ਦੀਦਾਰ ਦੇ ਵਿੱਚੋਂ।

•

ਇਹ ਮਨ ਚੰਚਲ ਵੱਸ ਨਾ ਆਵੇ
ਇਕ ਪਲ ਲਈ ਵੀ ਟਿਕਣ ਨਾ ਪਾਵੇ।
ਦਸਾਂ ਦਿਸ਼ਾਂ ਵਿਚ ਭਾਲ ਹੈ ਇਸਦੀ
ਭਟਕਣ ਵਿਚ ਜੀਅੜਾ ਤੜਫਾਵੇ।
ਮੱਤ ਵਿਚ ਰਤਨ ਜਵਾਹਰ ਮਾਣਕ
ਇਸਨੂੰ ਮੂਲੋਂ ਨਜ਼ਰ ਨਾ ਆਉਂਦੇ;
ਸਭ ਕੁਝ ਘਰ ਵਿਚ ਹੁੰਦਿਆਂ ਵੀ ਉਹ
ਵਿਚ ਕੰਗਾਲੀ ਜਨਮ ਬਿਤਾਵੇ।

•

ਗੁਰੂ ਦੁਆਰੇ ਆ ਕੇ ਸਿੱਖ ਸਭ
ਦੁਖੜੇ ਸਭ ਭੁਲਾਉਂਦੇ ਨੇ।
ਬਾਣੀ ਵਿਚ ਹਨ ਲਿਵ ਜੋੜਦੇ
ਕੀਰਤਨ ਸੁਣ ਆਨੰਦ ਪਾਉਂਦੇ ਨੇ।
ਜਦ ਤੱਕ ਰਹਿੰਦੇ ਗੁਰ ਚਰਨਾਂ ਵਿਚ
ਕੋਈ ਝੰਬੇਲਾ ਨਿਕਟ ਨਾ ਆਵੇ;
ਜੁੜੀ ਸੁਰਤ ਵਿਚ ਪ੍ਰੇਮ ਪਿਆਲਾ
ਬੁਲ੍ਹੀਆਂ ਨੂੰ ਜਦ ਲਾਉਂਦੇ ਨੇ।

•

ਕੋਮਲ ਸੂਖਮ ਭਾਵਾਂ ਵਾਲਾ
ਹਿਰਦਾ ਸਭ ਨੇ ਪਾਇਆ।
ਕੀਨੇ ਸਾੜੇ ਦ੍ਵੈਤ ਭਾਵ ਨੇ
ਇਸਦਾ ਰੂਪ ਵਟਾਇਆ।
ਹੋਏ ਵਲਵਲੇ ਪੱਥਰ ਇਸ ਦੇ
ਸੂਖਮਤਾ ਵੀ ਗਈ ਸਖ਼ੁਲੀ;
ਦੈਵੀ ਭਾਵ ਦੀ ਗੁਥਲੀ ਨੂੰ ਫਿਰ
ਇਸਨੇ ਸੁੱਟ ਗਵਾਇਆ।

•

9.

# ਸਿਮਰਨ ਸ਼ਕਤੀ

ਜੋ ਜੋ ਬਲੀ ਯੋਧਾ ਜਗ ਹੋਇਆ
ਪ੍ਰਭ ਜੀ ਤੋਂ ਉਸ ਸ਼ਕਤੀ ਪਾਈ।
ਅਕਾਲ ਰੂਪ ਸਤਿਗੁਰ ਜੀ ਆ ਕੇ
ਮਾਨਵ ਮਨ ਵਿਚ ਭਗਤਿ ਦ੍ਰਿੜਾਈ।
ਪ੍ਰੇਮ ਭਗਤਿ ਜਿਸ ਹਿਰਦੇ ਧਾਰੀ
ਪ੍ਰਭ ਸੰਗ ਪ੍ਰੀਤ ਉਸ ਰਿਦੇ ਵਸਾਈ।
ਪ੍ਰਭੂ ਪ੍ਰੀਤ ' ਚੋਂ ਬਲ ਉਸ ਮਿਲਿਆ
ਬਲਵਾਨ ਰਿਦਾ ਉਸ ਲਿਆ ਕਰਾਈ।
ਪ੍ਰਭ ਦੀ ਪ੍ਰੀਤ ਪਵਿੱਤ ਹੈ ਕਰਦੀ
ਦਵੈਤ-ਭਾਵ ਮਨ ਮੈਲ ਵਧਾਏ।
ਮੈਲੇ ਮਨ ਬੁਰਿਆਈ ਉਪਜੇ,
ਵੈਰ ਭਲਾਈ ਸੰਗ ਰਚਾਏ।

•

ਭਗਤੀ ਤੋਂ ਆਤਮ ਰਸ ਉਪਜੇ
ਵਿਸਮਾਦ ਅਵਸਥਾ ਜੋ ਲੈ ਜਾਵੇ।
ਰਸੀਆ ਜੋ ਜਨ ਹੋਵੇ ਇਸਦਾ
ਆਤਮ ਭੇਦ ਸੱਭੇ ਉਹ ਪਾਵੇ।
ਸਹਜ ਅਵਸਥਾ ਉਸ ਨੂੰ ਮਿਲਦੀ
ਹਉਮੈ ਰੋਗ ਜੋ ਮਨੋਂ ਮਿਟਾਵੇ।
ਨਾਮ ਬਿਨਾਂ ਇਹ ਰੋਗ ਨ ਮਿਟਦਾ
ਨਾਮ ਹੀ ਪ੍ਰਭ ਜੀ ਵਿੱਚ ਮਨ ਲਾਵੇ।
ਸਤਿਗੁਰ ਜੀ ਦਾ ਹੁਕਮ ਹੈ ਏਹੋ
ਨਾਮ ਜਪੋ ਹਉਂ ਤਾਈਂ ਮਿਟਾਓ।
ਹਉਮੈ ਤੋਂ ਸੱਖਣਾ ਕਰ ਹਿਰਦਾ
ਸੱਚ ਨਾਮ ਫਿਰ ਰਿਦੇ ਵਸਾਓ।

•

ਗੁਰ ਉਪਦੇਸ਼ ਨੂੰ ਰਿਦੇ ਵਸਾ ਕੇ
ਉਸ ਅਨੁਸਾਰੀ ਕਾਰ ਕਮਾਈਏ।
ਪ੍ਰਮੁੱਖ ਸਿਖਿਆ ਹੈ ਨਾਮ ਜਾਪ ਦੀ
ਸਾਸ ਸਾਸ ਹਰਿ ਨਾਮ ਧਿਆਈਏ।

ਨਾਮ ਜਾਪ ਵਿੱਚ ਲੀਨ ਜੇ ਹੋਈਏ
ਤਾਂ ਹੀ ਪ੍ਰਭ ਜੀ ਦਰਸ਼ਨ ਪਾਈਏ।
ਨਾਮੀ ਪ੍ਰਭ ਦੇ ਨਿਕਟ ਜੇ ਜਾਣਾ
ਮਨ ਤੋਂ ਕਦੇ ਨਾ ਨਾਮ ਭੁਲਾਈਏ।
ਗੁਰਮਤਿ ਰਿਦੇ ਵਸਾਉਣ ਦੇ ਬਾਝੋਂ
ਮਨਮਤਿ ਦਾ ਕਦੇ ਨਾਸ਼ ਨਾ ਹੋਵੇ।
ਤਨ ਦੀ ਮੱਤ ਤਿਆਗਣ ਦੇ ਬਿਨ
ਨਾਮੀ ਪ੍ਰਭ ਰਿਦ ਵਾਸ ਨਾ ਹੋਵੇ।

•

ਗੁਰ ਬਖ਼ਸ਼ਿਸ਼ ਸੰਗ ਪ੍ਰਾਪਤ ਹੋਇਆਂ
ਕਲਾ ਸੱਚ ਨਾਮ ਦੀ ਵਰਤੇ।
ਬਿਨ ਬਖ਼ਸ਼ਿਸ਼ ਨਿੱਤ ਨਾਮ ਰਟੇ ਜੋ
ਦਰਸ ਨਾ ਹੋਇ ਉਸ ਸੱਚੇ ਭਰਤੇ।
ਸਤਿਗੁਰ ਜੀ ਤੋਂ ਦੀਖਿਆ ਲੈ ਜੋ
ਰਸਨਾ ਸੰਗ ਨਿੱਤ ਹਰਿ ਹਰਿ ਜਪਤੇ।
ਪ੍ਰਸਾਦ ਗੁਰੂ ਨਾ ਜਿਨ੍ਹਾਂ ਪ੍ਰਾਪਤ
ਪਾਰਸ ਕਲਾ ਨਾ ਉਨ੍ਹਾਂ ਤੇ ਵਰਤੇ।
ਸ਼ਬਦ ਗੁਰੂ ਹੈ ਨਾਮ ਹਰੀ ਦਾ
ਸਾਧ ਸੰਗਤ ਮਿਲ ਧਿਆਇਆ ਜਾਏ।
ਗਿਆਨ ਦਾਤਾ ਗੁਰ ਸ਼ਬਦ ਹੀ ਜਾਣੋ
ਗੁਰੂ ਬਿਨਾਂ ਨਾ ਪਾਇਆ ਜਾਏ।

•

ਹਿਰਦੇ ਜਿਸਦੇ ਨਾਮ ਦਾ ਵਾਸਾ
ਪੰਚ ਦੂਤ ਉਹ ਵਸ ਕਰਾਏ।
ਭਰਮ ਭੇਦ ਸਭ ਦੂਰ ਕਰਾ ਕੇ
ਰਾਮ ਰਸ ਸਦ ਰਿਦੇ ਵਸਾਏ।
ਤਨ ਮਨ ਉਸਦਾ ਨਿਰਮਲ ਹੋਵੇ
ਜਨਮ ਜਨਮ ਦੀ ਮੈਲ ਗਵਾਏ।
ਸੱਭੇ ਰੋਗ ਮਿਟਾਵੇ ਅਪਣੇ
ਨਾਮ ਅਉਖਧ ਜਦ ਰਸਨ ਵਸਾਏ।
ਉਹ ਹੀ ਸੁੰਦਰ ਸ਼ੋਭਨੀਕ ਹੈ
ਹਰਿ ਹਰਿ ਨਾਮ ਜਿਸ ਰਸਨ ਜਪਾਇਆ।
ਪ੍ਰਭ ਸਿਫ਼ਤ ਸਲਾਹ ਆਧਾਰ ਹੈ ਜਿਸਦਾ
ਅਨੰਦ ਸੱਚਾ ਉਸ ਨੇ ਹੈ ਪਾਇਆ।

## 10.

## ਭੇਖੀ ਸਿੱਖ

ਅਨਜਾਣ ਜੋ ਸਿੱਖ ਸਿਧਾਂਤਾਂ ਵੱਲੋਂ
ਪੂਰੇ ਸਿੱਖ ਨਿਜ ਤਾਈਂ ਜਣਾਉਂਦੇ।
ਨੇਮ ਨਾਲ ਗੁਰਦੁਆਰੇ ਆ ਕੇ
ਮਸਤਕ ਅਪਣਾ ਆਣ ਨਿਵਾਉਂਦੇ।
ਧੂੜ ਸੰਗਤ ਦੇ ਚਰਨਾਂ ਵਾਲੀ
ਪ੍ਰੇਮ ਸਹਿਤ ਮੱਥੇ ਤੇ ਲਾਵਣ;
ਪਰ ਇੱਕ ਥਾਉਂ ਮਨ ਟਿਕੇ ਨਾ ਉਹਨਾਂ
ਡੇਰਿਆਂ ਤੇ ਵੀ ਸੀਸ ਝੁਕਾਉਂਦੇ।

ਅੰਮ੍ਰਿਤ ਛਕ ਕੇ ਸਿੰਘ ਨਾ ਸਜਦੇ
ਭਾਵੇਂ ਪੱਕੇ ਸਿੱਖ ਕਹਾਵਣ।
ਬਿਆਸਾ ਵਾਲਾ ਗੁਰੂ ਬਣਾ ਕੋਈ
ਰਾਧਾ ਸੁਆਮੀ ਪਏ ਅਖਵਾਵਣ।
ਨਿਰੰਕਾਰ ਦਰਸ ਜਿਨ੍ਹਾਂ ਕਦੇ ਨਾ ਕੀਤਾ
ਨਿਰੰਕਾਰੀ ਨਾਮ ਲਿਆ ਉਨ੍ਹਾਂ ਰਖਾਈ;
ਕਈ ਸੰਤ ਗੁਰ ਬਣਕੇ ਆਪੂੰ
ਭੁੱਲੜਾਂ ਤੋਂ ਨਿੱਤ ਪੂਜ ਕਰਾਵਣ।

'ਸੱਚਾ ਸੌਦਾ' ਨਾਮ ਰਖਾ ਕੋਈ
ਭੋਲਿਆਂ ਤਾਈਂ ਕੁਰਾਹੇ ਪਾਵੇ।
ਸੈਆਂ ਚੇਲੀਆਂ ਤਾਈਂ ਭੁਚਲਾ ਕੇ
ਕੁਆਰੀਆਂ ਦੀ ਫਿਰ ਪੱਤ ਲੁਟਾਵੇ।
ਗੁਰੂ ਨਾਨਕ ਸੱਚਾ ਸੌਦਾ ਕਰਕੇ
ਧਰਮ ਦਾ ਸੱਚਾ ਰਾਹ ਦਿਖਾਇਆ;
ਝੂਠ ਦੀ ਖੋਲ੍ਹ ਦੁਕਾਨ ਪਾਖੰਡੀ
ਸੱਚ ਦਾ ਲੇਬਲ ਪਿਆ ਲਗਾਵੇ।

•

ਹੇ ਗੁਰ ਸੱਚੇ ਕਲਗੀਆਂ ਵਾਲੇ
ਕੌਤਕ ਆਪਣਾ ਕੋਈ ਵਰਤਾਓ।
ਪਾਜੀਆਂ ਦੇ ਸਭ ਪਾਜ ਉਘਾੜੋ
ਪੰਥ ਨੂੰ ਸੱਚੇ ਰਾਹ ਚਲਾਓ।
ਖ਼ਾਲਸ ਰਹੇ ਸਦ ਪੰਥ ਖ਼ਾਲਸਾ
ਤੁਸਾਂ ਜੋ ਅਪਣਾ ਰੂਪ ਬਣਾਇਆ;
ਪਾਵਨ ਪਵਿੱਤ ਜੀਵਨ ਦੀ ਸੰਥਾ
ਚਿੱਤ ਸਿੱਖਾਂ ਦੇ ਵਿੱਚ ਵਸਾਓ।

•

ਸ਼ਕਤੀ ਬਖ਼ਸ਼ੋ ਸਿੰਘਾਂ ਤਾਈਂ
ਜਾਲ ਪਾਖੰਡ ਦੇ ਸਭ ਉਹ ਤੋੜਨ।
ਨਕਲ ਤੁਸਾਂ ਦੀ ਲਾਹਵੇ ਜਿਹੜਾ
ਘੰਡੀ ਉਸਦੀ ਜਾਏ ਮਰੋੜਨ।
ਚਿੱਟੇ ਚੋਲਿਆਂ ਵਿੱਚ ਜੋ ਲੁੱਕਿਆ
ਓਸ ਪਾਖੰਡ ਦੇ ਪੋਲ ਖੁਲ੍ਹਾਓ;
ਪੂਰੇ ਮਰਦ ਉੱਠਣ ਫਿਰ ਕੋਈ
ਸ਼ਾਖਾਂ ਟੁੱਟੀਆਂ ਨੂੰ ਜੋ ਜੋੜਨ।

•

## 11.

## ਬਾਬਰਵਾਣੀ ਦੀ ਝਲਕ

ਪੱਛਮ ਵਲੋਂ ਬਾਬਰ ਆਇਆ
ਪਾਪ ਦੀ ਜੰਞ ਦਾ ਲਾੜਾ ਬਣ ਕੇ।
ਹਿੰਦੀ ਧੀਆਂ ਵਿਆਹੁਣਾ ਚਾਹੇ
ਜਬਰ ਜੋਰ ਸੰਗ ਲਾੜਾ ਬਣ ਕੇ।
ਕੰਨਿਆ ਦਾਨ ਮੰਗਦਾ ਸੀ ਜੋਰੀ
ਦਾਜ ਦਹੇਜ ਲਈ ਬਣੇ ਲੁਟੇਰਾ;
ਸ਼ੈਤਾਨ ਬੁਲਾਏ ਨਿਕਾਹ ਪੜ੍ਹਾਏ
ਮਾਸੂਮ ਜਿੰਦਾਂ ਦਾ ਲਾੜਾ ਬਣ ਕੇ।

•

ਪਾਪ ਦੀ ਜੰਞ ਨੇ ਪਾਪ ਕਮਾਇਆ
ਸ਼ਰਮ ਧਰਮ ਦੀ ਲਹਿ ਗਈ ਲੋਈ।
ਸੱਚ ਚੰਦ੍ਰਮਾ ਦਿਸੇ ਨਾ ਅਰਸ਼ੀਂ
ਕੂੜ ਅਮਾਵਸ ਅੰਧੇਰ ਪਲੋਈ।
ਬੈਠੇ ਚੁੱਪ ਚੁਪੀਤੇ ਕਾਜ਼ੀ
ਬ੍ਰਾਹਮਣਾਂ ਦੀ ਕੋਈ ਵਾਹ ਨਾ ਚੱਲੇ;
ਕਰੇ ਸ਼ੈਤਾਨ ਅਧਰਮ ਦੇ ਕਾਰਜ
ਧਰਮ ਦੇ ਬੁਰਕੇ ਹੇਠ ਲੁਕੋਈ।

•

ਧਰਮ ਗਵਾਇਆ ਹਿੰਦੂ ਧੀਆਂ
ਮੁਸਲਮਾਨੀਆਂ ਸੰਕਟ ਗ੍ਰਸੀਆਂ।
ਅਪਣਾ ਇਸ਼ਟ ਧਿਆ ਫਿਰ ਆਖਣ
ਬਹੁੜੋ ਅਸੀਂ ਮੁਸੀਬਤ ਫਸੀਆਂ।
ਸੋਹਿਲੇ ਖ਼ੂਨ ਦੇ ਗਾ ਰਹੇ ਪਾਪੀ
ਕੇਸਰ ਥਾਵੇਂ ਰੱਤ ਛਿੜਕਾਵਣ;
ਸਿਰਜਣਹਾਰ ਦੇ ਬਾਝੋਂ ਹੁਣ ਕੋਈ
ਤੋੜ ਨਾ ਸਕੇ ਤਣਾਵਾਂ ਕੱਸੀਆਂ।

•

ਬਾਬਰ ਵਾਣੀ ਫਿਰੀ ਹਿੰਦ ਵਿੱਚ
ਜਰਵਾਣੇ ਆ ਗਏ ਜਬਰ ਕਮਾਉਂਦੇ।
ਲਹੂ ਦੀਆਂ ਨਦੀਆਂ ਵਗੀਆਂ ਏਥੇ
ਹਿੰਦੂ ਰਹਿ ਗਏ ਸੀਸ ਕਟਾਉਂਦੇ।
ਦੇਵੀਆਂ ਦੀ ਪੱਤ ਰਹੀ ਲੁਟੀਂਦੀ
ਕਿਸੇ ਮਰਦ ਦੀ ਅਣਖ ਨਾ ਜਾਗੀ;
ਧੰਨ ਗੁਰੂ ਨਾਨਕ ਏਸ ਜਗਤ ਵਿਚ
ਸੱਚ ਦੀ ਬਾਣੀ ਆਖ ਸੁਣਾਉਂਦੇ।

•

ਗੁਰੂ ਨਾਨਕ ਜਦ ਡਿੱਠਾ ਆ ਕੇ
ਜਾਬਰ ਜਬਰ ਦੀ ਹੱਦ ਮੁਕਾਈ।
ਰੱਤ ਦੀਆਂ ਨਦੀਆਂ ਵਹਿ ਤੁਰੀਆਂ ਸਨ
ਨਾਰੀ ਪੱਤ ਨਾ ਗਈ ਬਚਾਈ।
ਮੁਗ਼ਲ ਦੇ ਤਾਂਡਵ ਨਾਚ ਨੇ ਆ ਕੇ
ਕੀਤਾ ਘਾਣ ਜਵਾਨੀ ਦਾ ਸੀ;
ਨੂਰੀ ਬਾਬੇ ਨੈਣੀਂ ਤੱਕ ਕੇ
ਜ਼ਾਲਮਾਂ ਨੂੰ ਵੰਗਾਰ ਸੀ ਪਾਈ।

•

ਵਿੱਚ ਮਹੱਲਾਂ ਰੰਗ ਮਾਣਦੇ
ਵੱਜਣ ਜਿੱਥੇ ਨਿਤ ਸ਼ਹਿਨਾਈਆਂ।
ਆਰਸੀਆਂ 'ਚੋਂ ਰੂਪ ਵੇਖ ਨਿੱਤ
ਖ਼ੁਸ਼ੀਆਂ ਜਿਨ੍ਹਾਂ ਨੇ ਸਨ ਮਨਾਈਆਂ।
ਸੇਜ ਸੁਹਾਣੀ ਸੌਣ ਵਾਲੀਆਂ
ਹੋ ਗਈਆਂ ਸਭ ਛਾਈਂ ਮਾਈ;
ਭਰੇ ਤਬੇਲੇ ਸੱਖਣੇ ਹੋ ਗਏ
ਘੋੜੇ ਵੀ ਸਨ ਹੋਏ ਹਵਾਈਆਂ।

•

ਹਿਰਦਿਓ ਨਿਕਲੀ ਹੂਕ ਜਦੋਂ ਸੀ
ਤਦ ਬਾਬੇ ਨੇ ਕੂਕ ਸੁਣਾਇਆ।
ਧਨ ਜੋਬਨ ਨੇ ਵੈਰੀ ਬਣ ਕੇ
ਕਹਿਰਵਾਨ ਦਾ ਮਨ ਉਕਸਾਇਆ।

ਕੇਸਾਂ ਤਾਈਂ ਸ਼ਿਗਾਰ ਜਿਨ੍ਹਾਂ ਨੇ
ਸੰਧੂਰ ਨਾਲ ਸੀ ਮਾਂਗ ਸਜਾਈ;
ਵੈਰੀਆਂ ਆ ਕੇ ਉਹ ਸਿਰ ਮੁੰਨੇ
ਵਿੱਚ ਖ਼ਾਕ ਦੇ ਉਨ੍ਹਾਂ ਰੁਲਾਇਆ।

•

ਏਸ ਜ਼ੁਲਮ ਨੇ ਰੰਗ ਵਟਾਉਣਾ
ਸੱਚਾ ਸਾਹਿਬ ਨਿਆਉਂ ਕਰੇਸੀ।
ਅਪਣੀ ਸਾਜੀ ਸ੍ਰਿਸ਼ਟੀ ਦੀ ਉਹ
ਸੁਣ ਕੇ ਬਿਨੈ ਸੰਭਾਲ ਕਰੇਸੀ।
ਦੁੱਖ ਸੁੱਖ ਉਸਦੇ ਭਾਣੇ ਅੰਦਰ
ਹੁਕਮ ਬਿਨਾਂ ਨਾ ਪੱਤਾ ਹਿੱਲੇ;
ਉਸ ਦਾ ਅੰਤ ਨਾ ਪਾਇਆ ਜਾਏ
ਉਹ ਹੁਕਮੀ ਸੁਣ ਬਿਨੈ ਮੰਨੇਸੀ।

•

## 12.

# ਅਨੋਖਾ ਲੋਕ ਰਾਜ

ਅੱਜ ਲੋਕਾਂ ਦੇ ਰਾਜ ਵਿਚ
ਲੋਕ ਹੋਏ ਨਿਤਾਣੇ।
ਲੋਕ ਰਾਜ ਨੇ ਪਹਿਨ ਲਏ
ਸਾਮਰਾਜੀ ਬਾਣੇ।
ਵੋਟਾਂ ਲੈ ਬਣ ਜਾਂਵਦੇ
ਮੁੜ ਰਾਜੇ ਰਾਣੇ।
ਲੁੱਟ ਦਾ ਜਾਲ ਵਿਛਾਉਣ ਲਈ
ਕਈ ਤਣਦੇ ਤਾਣੇ।
ਦਰਦ ਦਇਆ ਦੇ ਭਾਵ ਨੂੰ
ਅੱਜ ਕੋਈ ਨਾ ਜਾਣੇ।
ਲੋਕ ਬਣੇ ਮਜ਼ਲੂਮ ਅੱਜ
ਹਾਕਮ ਜਰਵਾਣੇ।
ਮੂਰਖ ਕਹਿਣ ਗ਼ਰੀਬ ਨੂੰ
ਆਪ ਬਣਨ ਸਿਆਣੇ।
ਖ਼ਾਨਦਾਨੀ ਰਾਜੇ ਬਣਨ ਲਈ
ਕਈ ਕਰਨ ਧਿਡਾਣੇ।
ਕਾਰਜ ਕਰਮ ਵਿੱਚ ਜੋੜਦੇ
ਕਈ ਸੁਪਨ ਸੁਹਾਣੇ।
ਪਰ ਪੇਟ ਭਰਨ ਨੂੰ ਦੇਣ ਨਾ
ਭੁੱਖ ਮਰਨ ਨਿਆਣੇ।
ਜੋ ਜ਼ੁਲਮ ਸਾਹਵੇਂ ਨ ਝੁਕ ਸਕੇ
ਨਿਤ ਅੜਨਾ ਜਾਣੇ।
ਉਹਨੂੰ ਦੇਸ਼ ਧ੍ਰੋਹੀ ਆਖ ਕੇ
ਉਹ ਭੰਡਣ ਕੁੱਲ ਜਹਾਨੇ।
ਡੋਬਣ ਝੱਟ ਮੰਝਧਾਰ ਵਿੱਚ
ਨਿਤ ਨਵੇਂ ਮੁਹਾਣੇ।

## 13.

# ਭੇਖੀ ਸਾਧ ਦਾ ਸਰੂਪ

ਹੋਰ ਜਿਨ੍ਹੂੰ ਕੋਈ ਕੰਮ ਨਾ ਲੱਭੇ
ਸਾਧੂ ਬਣ ਉਹ ਜਗ ਭਰਮਾਵੇ।
ਗੋਲ ਪਗੜੀ, ਚਿੱਟਾ ਚੋਲਾ
ਪੈਰਾਂ ਵਿੱਚ ਖੜਾਵਾਂ ਪਾਵੇ।
ਹੱਥ ਮਾਲਾ ਤੇ ਬਗਲ ਸਮਾਧੀ
ਭੋਰਾ ਸ਼ਾਹੀ ਠਾਠ ਬਣਾਉਂਦਾ;
ਬਦਾਮ ਤੇ ਪਿਸਤੇ ਖਾਂਦਾ ਸਦ ਹੀ
ਦੂਧਾਧਾਰੀ ਸਦ ਸਦਾ ਕਹਾਵੇ।

•

ਵਧੀਆ ਸਿਲਕ ਦੇ ਚਿੱਟੇ ਚੋਲੇ
ਸੰਤਾਂ ਦਾ ਹੁਣ ਬਣਨ ਸ਼ਿੰਗਾਰ।
ਗੋਲ ਪੱਗ ਤੇ ਬਟਨ ਸੁਨਹਿਰੀ
ਮਾਲਾ ਮਣਕਿਆਂ ਦੀ ਛਣਕਾਰ।
ਤਿੱਲੇ ਨਾਲ ਮੜ੍ਹੀ ਹੋਈ ਜੁੱਤੀ
ਵੱਡੇ ਸੰਤ ਦੀ ਹੋਏ ਨਿਸ਼ਾਨੀ;
ਚੜ੍ਹਨ ਨੂੰ ਹੋਵੇ ਕਾਰ ਬਦੇਸ਼ੀ
ਪੈਦਲ ਟੁਰਨਾ ਹੈ ਦੁਸ਼ਵਾਰ।

•

ਸੇਵਕ ਸੈਨਾ ਬਿਨ ਨਹੀਂ ਸੋਂਹਦਾ
ਪਹੁੰਚਿਆ ਸੰਤ ਜਿਨ੍ਹੂੰ ਨੇ ਕਹਿੰਦੇ।
ਅੱਗੇ ਪਿੱਛੇ, ਚਾਰ ਚੁਫੇਰੇ
ਬੇਅੰਤ ਚਾਟੜੇ ਸਦ ਹੀ ਰਹਿੰਦੇ।
ਬਣਨ ਸੁਆਮੀ ਰਿੱਧੀਆਂ ਸਿੱਧੀਆਂ
ਗੁਰ ਉਪਦੇਸ਼ ਨਾ ਰਿਦੇ ਵਸਾਵਣ;
ਮੰਤ੍ਰ ਪੜ੍ਹਕੇ ਮਾਰਨ ਫੂਕਾਂ
ਇੱਛਾ ਪੂਰਕ ਬਣ ਬਣ ਬਹਿੰਦੇ।

•

ਭੇਖੀ ਸਾਧੂ ਜਗ ਦੇ ਅੰਦਰ
ਗੁਰੂ ਹੋਣ ਦਾ ਦਾਅਵਾ ਕਰਦੇ।
ਹਜ਼ਾਰਾਂ ਚੇਲੇ ਕਰਨ ਇਕੱਠੇ
ਉਹਨਾਂ ਦੀ ਜੋ ਵਾਹ ਵਾਹ ਕਰਦੇ।
ਜਾਲ ਵਿਛਾ ਕੇ ਵਰਾਂ ਸਰਾਪਾਂ
ਲੋਭ ਮੋਹ ਦੀਆਂ ਪਾਉਣ ਜ਼ੰਜੀਰਾਂ;
ਪੁੱਤਰਾਂ ਦੇ ਵਰ ਦੇਣ ਜਿਨ੍ਹਾਂ ਨੂੰ
ਨਿੱਤ ਨਿੱਤ ਉਹ ਹਨ ਉਨ੍ਹਾਂ ਤੇ ਮਰਦੇ।

•

ਐਸੇ ਸਾਧੂ ਮਿਲਣ ਬਥੇਰੇ
ਲੁੱਟ ਜਿਨ੍ਹਾਂ ਨੇ ਖ਼ੂਬ ਮਚਾਈ।
ਧੀਆਂ ਭੈਣਾਂ ਦੀ ਪੱਤ ਉਹਨਾਂ
ਮਿੱਟੀ ਦੇ ਵਿਚ ਆਣ ਮਿਲਾਈ।
ਸਮਾਧ ਸਥਿਤ ਵੇਖ ਕੇ ਦੁਨੀਆਂ
ਉਹਨਾਂ ਤੋਂ ਪਈ ਸਦਕੇ ਜਾਵੇ;
ਧਨ ਦੌਲਤ ਤੇ ਇੱਜ਼ਤ ਅਪਣੀ
ਆਣ ਉਨ੍ਹਾਂ ਦੀ ਝੋਲੀ ਪਾਈ।

•

ਅਪਰਾਧੀ ਬਿਰਤੀ ਵਾਲੇ ਬੰਦੇ
ਭੇਖ ਸਾਧ ਦਾ ਧਰ ਕਈ ਬਹਿੰਦੇ।
ਵੇਖ ਕੇ ਬਾਹਰੀ ਰੂਪ ਉਨ੍ਹਾਂ ਦਾ
ਖਾਣ ਭੁਲੇਖਾ ਕਈ ਦੁੱਖ ਨੇ ਸਹਿੰਦੇ।
ਸੱਜਣ ਬਣ ਕੇ ਠੱਗੀ ਕਰਦੇ
ਸਾਧ ਰੂਪ ਵਿਚ ਵੈਰ ਕਮਾਵਣ;
ਜੀਵਨ ਬਾਜ਼ੀ ਹਾਰ ਉਹ ਜਾਂਦੇ
ਕਰਦੇ ਹੋਰ, ਕੁਝ ਹੋਰ ਨੇ ਕਹਿੰਦੇ।

•

ਚਿੱਟਾ ਚੋਲਾ ਵੇਖ ਕੇ ਭੈਣੇ
ਹੋਸ਼ ਨਾ ਕਿਤੇ ਗੁਆ ਤੂੰ ਦੇਵੀਂ।
ਵਿੱਚ ਭੁਲਾਵੇ ਫਸ ਕੇ ਵੇਖੀਂ
ਅਪਣੀ ਪੱਤ ਰੁਲਾ ਨਾ ਦੇਵੀਂ।

ਚਿੱਟੇ ਚੋਲੇ, ਦਿਲ ਪਰ ਕਾਲਾ
ਲੁਕਿਆ ਕਿਸੇ ਨਾ ਨਜ਼ਰੀਂ ਆਵੇ;
ਚੋਲੇ ਦੀ ਚਿਟਿਆਈ ਤੱਕ ਕੇ
ਆਪਾ ਭੇਟ ਚੜ੍ਹਾ ਨਾ ਦੇਵੀਂ।

•

ਧਰਮ ਦੀ ਕਿਰਤ ਸਿਖਾਈ ਸਤਿਗੁਰ
ਪੂਜਾ ਧਾਨ ਬਿਖ ਸਮ ਸਮਝਾਇਆ।
ਸਾਧ ਪਾਖੰਡੀ ਗੁਰੂ ਕਹਾ ਕੇ
ਭੋਲਿਆਂ ਨੂੰ ਹੈ ਲੁੱਟ ਲੁੱਟ ਖਾਇਆ।
ਭਰੀ ਤਜੌਰੀ ਵੇਖ ਆਫਰੇ
ਹੋਰ ਹੋਰ ਲਈ ਲੋਚਣ ਹਰ ਦਮ;
ਉਪਦੇਸ਼ ਤਿਆਗ ਦਾ ਦੇਂਦੇ ਹੋਰਾਂ
ਅਪਣੇ ਚਿੱਤ ਉਨ ਲੋਭ ਵਸਾਇਆ।

•

ਸੰਤ ਤਾਂ ਸਾਡਾ ਗੁਰੂ ਹੈ ਇੱਕੋ
ਉਸ ਬਿਨਾਂ ਕੋਈ ਸੰਤ ਨਹੀਂ ਏ।
ਧੁਰ ਤੋਂ ਜਿਸ ਗੁਰਿਆਈ ਪਾਈ
ਗੁਰੂ ਨਾਨਕ ਬਿਨ ਕੋਈ ਸੰਤ ਨਹੀਂ ਏ।
ਅੱਜ ਸੰਤਾਂ ਦੀਆਂ ਧਾੜਾਂ ਦਿੱਸਣ
ਭੇਖ ਧਾਰ ਫਿਰ ਪੂਜ ਕਰਾਵਣ;
ਕਿਰਤ ਹੋਰਾਂ ਦੀ ਨਿੱਤ ਹੜੱਪੇ
ਅਸੰਤ ਕਹੋ ਉਹ ਸੰਤ ਨਹੀਂ ਏ।

•

## 14.

# ਸਿੱਖ ਅਤੇ ਸਿੱਖੀ

ਅਕਾਲ ਪੁਰਖ ਨੂੰ ਮੰਨਣ ਵਾਲਾ
ਇਸਤ੍ਰੀ ਪੁਰਸ਼ ਕੋਈ ਵੀ ਹੋਵੇ।
ਦਸ ਗੁਰੂਆਂ ਵਿਚ ਨਿਸਚਾ ਰੱਖੇ
ਮਨ ਦੀ ਮੈਲ ਬਾਣੀ ਸੰਗ ਧੋਵੇ।
ਜਨਮ ਸੁਹੇਲਾ ਕਰਨ ਲਈ ਜੋ
ਖੰਡੇਧਾਰ ਦੀ ਪਾਹੁਲ ਹੈ ਛਕਦਾ;
ਝਾਕ ਨਾ ਹੋਰ ਧਰਮ ਦੀ ਰੱਖੇ
ਗੁਰੂ ਦਾ ਸਿੱਖ ਉਹੀ ਜਨ ਹੋਵੇ।

•

ਅੰਮ੍ਰਿਤ ਵੇਲੇ ਉੱਠ ਕੇ ਜਿਹੜਾ
ਇਸ਼ਨਾਨ ਕਰੇ ਤੇ ਨਾਮ ਧਿਆਵੇ।
ਅਕਾਲ ਪੁਰਖ ਵਿਚ ਧਿਆਨ ਜੋ ਜੋੜੇ
ਵਾਹਿਗੁਰੂ ਨਾਮ ਨੂੰ ਰਿਦੇ ਵਸਾਵੇ।
ਨਿੱਤ ਨੇਮ ਦੀਆਂ ਬਾਣੀਆਂ ਪੜ੍ਹਦਾ
ਬਾਣੀ ਪ੍ਰੇਮ ਸੰਗ ਜੋ ਗਾਉਂਦਾ;
ਅਰਦਾਸ ਕਰੇ ਭੁੱਲਾਂ ਬਖ਼ਸ਼ਾਵੇ
ਉਹ ਹੀ ਗੁਰੂ ਦਾ ਸਿੱਖ ਕਹਾਵੇ।

•

ਸੰਗਤ ਬਿਨ ਮਨ ਜੁੜਨਾ ਔਖਾ
ਬਿਨ ਭਾਗਾਂ ਸਤਿਸੰਗ ਨ ਜਾਈਏ।
ਗੁਰੂ ਹਜ਼ੂਰੀ ਸੰਗਤ ਜੁੜਦੀ
ਗਿਆਨ ਗੁਰੂ ਦਾ ਚਿੱਤ ਵਸਾਈਏ।
ਸੰਗਤ ਦੇ ਵਿਚ ਜਾਣ ਦੇ ਬਾਝੋਂ
ਸਿੱਖੀ ਕਦੇ ਕਮਾਈ ਨਾ ਜਾਵੇ;
ਉਪਦੇਸ਼ ਗੁਰੂ ਦਾ ਹੋਵੇ ਪੱਕਾ
ਸੰਗਤ ਦੀ ਜੇ ਸੇਵ ਕਮਾਈਏ।

•

ਸੰਗਤ ਦਾ ਸੰਗ ਮਾਣੇ ਦੇ ਬਿਨ
ਬਾਣੀ-ਭਾਵ ਸਮਝ ਨਾ ਆਵੇ।

ਤਾਹੀਓਂ ਗੁਰ ਅਸਥਾਨਾਂ ਉੱਤੇ
ਜੋੜ-ਮੇਲ ਨਿੱਤ ਪੰਥ ਰਚਾਵੇ।
ਇਨ੍ਹਾਂ ਮੇਲਿਆਂ ਉੱਤੇ ਸਭ ਨੂੰ
ਜਾਣਾ ਚਾਹੀਏ ਹੁਮ ਹੁਮਾ ਕੇ;
ਚਿੱਤ ਇਕਾਗਰ ਕਰ ਜੋ ਸੁਣਦਾ
ਗੁਰਬਾਣੀ ਤੋਂ ਉਹ ਲਾਭ ਉਠਾਵੇ।

•

ਅੰਮ੍ਰਿਤ ਛਕ ਸਿੱਖ ਤ੍ਰਿਸ਼ਨ ਮਿਟਾਵੇ
ਹਿਰਦਾ ਸ਼ਾਂਤ ਹੋ ਜਾਏ ਉਸ ਦਾ।
ਭੁੱਖ ਤਿਖਾ ਉਸ ਨਹੀਂ ਸਤਾਵੇ
ਗਿਆਨ ਦੀਪ ਫਿਰ ਜਗ ਜਾਏ ਉਸ ਦਾ।
ਸੱਚਾ ਸਿੱਖ ਬਣੇ ਨਾਮ ਜਪ
ਆਤਮਾ ਹੋਏ ਨਿਕਟ ਪਰਮਾਤਮ;
ਮਨ ਇੱਛਾ ਸਭ ਮੁੱਕ ਜਾਂਦੀ ਏ
ਮਾਇਆ ਬੰਧਨ ਸਭ ਟੁੱਟ ਜਾਏ ਉਸ ਦਾ।

•

ਕਿਰਤ ਕੀਰਤੀ ਦੋਵੇਂ ਰੰਗ ਮਾਣੇ
ਕਿਰਤ ਕਰਨ ਆਦਰਸ਼ ਬਣਾਵੇ।
ਹੱਥੀਂ ਕਾਰ, ਚਿੱਤ ਪ੍ਰਭੂ ਵਸਾਵੇ
ਆਪਣੀ ਕਿਰਤ ਦਾ ਭੋਜਨ ਪਾਵੇ।
ਅੰਮ੍ਰਿਤ ਵੇਲੇ ਤਾਈਂ ਸੰਭਾਲੇ
ਨਾਮ ਬਾਣੀ ਸੰਗ ਲਾਏ ਪਿਆਰ;
ਪਰਿਵਾਰ ਲਈ ਨਿੱਤ ਕਰੇ ਮੁਸ਼ੱਕਤ
ਕਿਰਤ ਸਮੇਂ ਵੀ ਕੀਰਤ ਗਾਵੇ।

•

ਸਿੱਖ ਨੂੰ ਸਿੱਖੀ ਸਭ ਤੋਂ ਪਿਆਰੀ
ਸਭ ਜਗ ਤੋਂ ਹੈ ਵਸਤ ਨਿਆਰੀ।
ਇਹੋ ਦਾਤ ਗੁਰੂ ਤੋਂ ਮੰਗੀਏ
ਸਿੱਖੀ ਬਿਨ ਹੋਏ ਨਿੱਤ ਖੁਆਰੀ।
ਲੱਖਾਂ ਸੂਰਜ ਚੰਨ ਪਏ ਚਮਕਣ
ਗੁਰ ਬਿਨ ਰਹਿੰਦਾ ਘੋਰ ਅੰਧਾਰ;
ਬਣ ਜਾਏ ਜੀਵ ਜੋ ਸਿੱਖ ਗੁਰੂ ਦਾ
ਉਸ ਦੀ ਜਗ ਵਿਚ ਹੋਏ ਸਿਕਦਾਰੀ।

•

15.

## ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ

ਗੁਰੂ ਦੁਆਰੇ ਅੰਦਰ ਨਿਤ ਪ੍ਰਤਿ
ਗੁਰੂ ਗ੍ਰੰਥ ਪ੍ਰਕਾਸ਼ ਕਰਾਵੋ।
ਸਿੱਖ ਸੰਗਤ ਨੂੰ ਅੰਮ੍ਰਿਤ ਵੇਲੇ
ਬਾਣੀ ਪੜ੍ਹ ਦਰਸ਼ਨ ਕਰਵਾਵੋ।
ਸਾਰਾ ਦਿਨ ਸੇਵਾ ਵਿਚ ਰਹਿਣਾ
ਸੇਵਾਦਾਰ ਦਾ ਨੇਮ ਇਹ ਹੋਵੇ;
ਰਾਤ ਸਮੇਂ ਸੋਹਿਲੇ ਦੇ ਮਗਰੋਂ
ਸੁਖ ਆਸਨ ਦੀ ਸੇਵ ਨਿਭਾਵੋ।

•

ਗੁਰਦੁਆਰੇ ਅੰਦਰ ਜਾ ਕੇ ਪਹਿਲਾਂ
ਸਿੱਖਾਂ ਲਈ ਇਹ ਨੇਮ ਹੈ ਪੱਕਾ।
ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਜਾ ਕੇ
ਸਭ ਤੋਂ ਪਹਿਲਾਂ ਟੇਕੋ ਮੱਥਾ।
ਦਰਸ਼ਨ ਕਰਕੇ ਸੰਗਤ ਦੇ ਫਿਰ
ਮੌਨ ਰੂਪ ਵਿਚ ਫ਼ਤਹਿ ਬੁਲਾਵੋ;
ਬਹਿ ਜਾਵੋ ਕਰ ਚਿੱਤ ਇਕਾਗਰ
ਸੁਣੋ ਜੋ ਹੋਵੇ ਕੀਰਤਨ ਕਥਾ।

•

ਕਿਸੇ ਤਰ੍ਹਾਂ ਨਾ ਹੋਏ ਬੇਅਦਬੀ
ਏਸ ਨਿਯਮ ਨੂੰ ਰਿਦੇ ਵਸਾਉਣਾ।
ਬਿਨਾਂ ਲੋੜ ਦੇ ਰਾਤ ਸਮੇਂ ਵਿਚ
ਪ੍ਰਕਾਸ਼ ਨਾ ਚਾਹੀਏ ਕਦੇ ਰਹਾਉਣਾ।
ਸੁਖ-ਆਸਨ ਕਰ ਫਿਰ ਸੇਜ 'ਤੇ
ਬਿਰਾਜਮਾਨ ਗੁਰੂ ਗ੍ਰੰਥ ਨੂੰ ਕਰੀਏ;
ਕਰ ਅਰਦਾਸਾ ਖਿਮਾ ਮੰਗ ਕੇ
ਸੰਗਤ ਨੂੰ ਫਿਰ ਵਿਦਾ ਕਰਾਉਣਾ।

•

ਪ੍ਰਕਾਸ਼ ਹੋਏ ਜਾਂ ਹੋਏ ਸੁਖਾਸਨ
ਪ੍ਰੇਮ ਸਹਿਤ ਸਨਮਾਨ ਕਰਾਈਏ।
ਪ੍ਰਕਾਸ਼ ਲਈ ਅਸਥਾਨ ਜੋ ਹੋਵੇ
ਸੁਥਰਾ ਸਾਫ ਸ੍ਵੱਛ ਰਹਾਈਏ।
ਮੰਜੀ ਸਾਹਿਬ ਜਾਂ ਪੀੜ੍ਹੇ ਉੱਤੇ
ਬਸਤ੍ਰ ਸ੍ਵੱਛ ਵਿਛਾਈਏ ਸੋਹਣੇ;
ਉੱਪਰ ਚਾਂਦਨੀ ਸ਼ੋਭਾ ਦੇਵੇ
ਸੁੰਦਰ ਗੱਦਾ ਹੇਠ ਵਿਛਾਈਏ।

•

ਪ੍ਰੇਮ ਸਹਿਤ ਗੁਰੂ ਗ੍ਰੰਥ ਦੇ ਉੱਪਰ
ਰੁਮਾਲਾ ਸੁੰਦਰ ਚਾਹੀਏ ਪਾਉਣਾ।
ਪਾਠ ਕਰਨ ਸਮੇਂ ਫਿਰ ਇਸਨੂੰ
ਗੁਰੂ ਗ੍ਰੰਥ ਤੋਂ ਚਾਹੀਏ ਲਾਹੁਣਾ।
ਜੇਕਰ ਪਾਠ ਨਾ ਕਰਨਾ ਹੋਵੇ
ਸਜੇ ਰੁਮਾਲ ਗ੍ਰੰਥ ਦੇ ਉੱਤੇ;
ਪ੍ਰਕਾਸ਼ ਸਮੇਂ ਚੌਰ ਦੀ ਸੇਵਾ
ਨੂੰ ਵੀ ਚਾਹੀਏ ਨਿੱਤ ਨਿਭਾਉਣਾ।

•

ਆਨਮਤਾਂ ਦੀ ਰੀਸ ਨਾ ਕਰੀਏ
ਨਾ ਕੋਈ ਦੀਪ ਨਾ ਜੋਤ ਜਗਾਈਏ।
ਦੀਵੇ ਬਾਲ ਨਾ ਆਰਤੀ ਕਰੀਏ
ਨਾ ਭੋਗ, ਨਾ ਟੱਲ ਖੜਕਾਈਏ।
ਥਾਨ ਸੁਗੰਧਤ ਕਰਨ ਲਈ ਪਰ
ਮਨ੍ਹਾ ਨਹੀਂ ਫੁੱਲ ਧੂਪ ਸੁਗੰਧੀ;
ਚਾਨਣ ਦੇ ਲਈ ਰਾਤ ਸਮੇਂ ਫਿਰ
ਬਿਜਲੀ, ਲੈਂਪ ਜਾਂ ਦੀਆ ਜਗਾਈਏ।

•

ਜਿਸ ਕਮਰੇ ਪ੍ਰਕਾਸ਼ ਹਾਂ ਕਰਦੇ
ਪੁਸਤਕ ਹੋਰ ਨਾ ਕੋਈ ਸਜਾਵੋ।
ਗ੍ਰੰਥ ਗੁਰੂ ਤੁਲ ਗ੍ਰੰਥ ਨਹੀਂ ਕੋਈ
ਬੁੱਤ ਪੂਜਾ ਨਾ ਮੂਲ ਕਰਾਵੋ।

ਨਾ ਹੋਰਾਂ ਦੇ ਤਿਉਹਾਰ ਮਨਾਵੋ
ਗੁਰਮਤਿ ਉਲਟ ਕੋਈ ਗੀਤ ਨਾ ਹੋਵੇ;
ਭਰਪੂਰ ਇਕੱਠ ਹੋਏ ਜੇ ਕਿਧਰੇ
ਗੁਰਮਤਿ ਦਾ ਪ੍ਰਚਾਰ ਕਰਾਵੋ।

•

ਮੰਜੀ ਪੀੜ੍ਹੇ ਦੇ ਪਾਵੇ ਜੋ
ਉਨ੍ਹਾਂ ਨੂੰ ਮੁੱਠੀਆਂ ਨਹੀਂ ਭਰਾਵੋ।
ਕੰਧਾਂ ਜਾਂ ਥੜ੍ਹਿਆਂ ਦੇ ਉੱਤੇ
ਕਦੇ ਨਾ ਨੱਕ ਤੁਸੀਂ ਰਗੜਾਵੋ।
ਗੁਰਦੁਆਰੇ ਵਿਚ ਨਾ ਬੁੱਤ ਟਿਕਾਓ
ਨਾ ਕੋਈ ਮੂਰਤ ਉੱਥੇ ਰੱਖੋ;
ਗੁਰੂਆਂ ਅਤੇ ਗੁਰਸਿਖਾਂ ਦੀਆਂ
ਤਸਵੀਰਾਂ ਨੂੰ ਨਾ ਸੀਸ ਝੁਕਾਵੋ।

•

ਇੱਕ ਥਾਂ ਤੋਂ ਜੇ ਦੂਜੀ ਥਾਵੇਂ
ਗੁਰੂ ਗ੍ਰੰਥ ਜੀ ਲੈ ਕੇ ਜਾਣਾ।
ਸੁਖ ਆਸਨ ਕਰ ਅਰਦਾਸ ਸੋਧ ਕੇ
ਇੱਕ ਗੁਰਸਿੱਖ ਦੇ ਸੀਸ ਟਿਕਾਣਾ।
ਜਿਸ ਦੇ ਸੀਸ ਗੁਰੂ ਗ੍ਰੰਥ ਸੋਭਦਾ
ਉਸ ਨੰਗੇ ਪੈਰੀਂ ਜਾਣਾ ਚਾਹੀਏ;
ਜੇ ਜੋੜਾ ਪਾਉਣਾ ਦਿਸੇ ਜ਼ਰੂਰੀ
ਤਾਂ ਫਿਰ ਭਰਮ ਨਾ ਕੋਈ ਕਰਾਣਾ।

•

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਿੰਘੋ
ਸੋਧ ਅਰਦਾਸਾ ਕਰੋ ਪ੍ਰਕਾਸ਼।
ਵਾਕ ਲੈਣ ਲਈ ਇੱਕ ਸ਼ਬਦ ਦਾ
ਪ੍ਰੇਮ ਸਹਿਤ ਫਿਰ ਕਰ ਲਓ ਪਾਠ।
ਪ੍ਰਕਾਸ਼ ਗੁਰੂ ਦਾ ਹੋਇਆ ਜਿੱਥੇ
ਸੰਗਤ ਦੇ ਵਿਚ ਬੈਠ ਰਹੇ ਹੋ;
ਬਾਹਰੋਂ ਗੁਰੂ ਦੀ ਆਏ ਸਵਾਰੀ
ਚੁੱਪ ਚਾਪ ਤੁਸੀਂ ਖੜ੍ਹ ਜਾਓ ਤਾਤ।

•

ਗੁਰਦੁਆਰੇ ਅੰਦਰ ਜਾਣ ਸਮੇਂ ਸਭ
ਜੋੜੇ ਤੁਸੀਂ ਉਤਾਰ ਕੇ ਜਾਓ।
ਜਲ ਦੇ ਸੰਗ ਪੈਰਾਂ ਨੂੰ ਧੋ ਕੇ
ਸੁਥਰੇ ਕਰ ਫਿਰ ਅੰਦਰ ਜਾਓ।
ਪ੍ਰੇਮ ਸਹਿਤ ਕਰੋ ਪਰਿਕਰਮਾ
ਸੱਜੇ ਹੱਥ ਗੁਰੂ ਗ੍ਰੰਥ ਜੀ ਹੋਵਣ।
ਮੌਨ ਫ਼ਤਹਿ ਬੁਲਾ ਸੰਗਤ ਨੂੰ
ਮਾਰ ਚੌਂਕੜਾ ਫਿਰ ਬਹਿ ਜਾਓ।

•

ਕਿਸੇ ਮਜ਼੍ਹਬ ਜਾਂ ਕਿਸੇ ਕੌਮ ਦਾ
ਕਿਸੇ ਦੇਸ਼ ਦਾ ਹੋਏ ਪ੍ਰਾਣੀ।
ਗੁਰਦੁਆਰੇ ਅੰਦਰ ਜਾਣ ਦੀ ਉਸਨੇ
ਪ੍ਰੇਮ ਸਹਿਤ ਜੇ ਮਨ ਵਿਚ ਠਾਣੀ।
ਅੰਦਰ ਜਾਣੋਂ ਰੋਕ ਨਾ ਪਾਵੋ
ਸਭ ਲਈ ਦਰ ਖੁਲ੍ਹਾ ਹੈ ਗੁਰ ਦਾ;
ਪਰ ਸਿੱਖਾਂ ਲਈ ਵਸਤ ਵਿਵਰਜਿਤ
ਰੋਕੋ ਉਸ ਨੂੰ ਸੰਗ ਲਿਜਾਣੀ।

•

ਗੁਰੂ ਗ੍ਰੰਥ ਪ੍ਰਕਾਸ਼ ਹੈ ਜਿੱਥੇ
ਆਸਣ ਲਾ ਕਿਸੇ ਕਦੇ ਨਾ ਬਹਿਣਾ।
ਕਦੇ ਗਦੇਲਾ ਹੇਠ ਨਾ ਰੱਖੋ
ਬਿਨਾਂ ਵਖੇਵੇਂ ਸਦ ਹੀ ਰਹਿਣਾ।
ਕੁਰਸੀ ਚੌਂਕੀ ਮੰਜੇ ਉੱਤੇ
ਬਹਿਣਾ ਨਿਰੀ ਮਨਮਤ ਹੈ ਸਿੱਖੋ;
ਸਾਧ ਸੰਗਤ ਵਿਚ ਬਿਨਾਂ ਵਿਤਕਰੇ
ਹਰ ਇੱਕ ਲਈ ਅਵੱਸ਼ ਹੈ ਬਹਿਣਾ।

•

ਸਤਿਗੁਰ ਦਾ ਪ੍ਰਕਾਸ਼ ਹੋਣ 'ਤੇ
ਸੰਗਤ ਜਦ ਸਜੀ ਹੋਈ ਹੋਵੇ।
ਨਗਨ ਸੀਸ ਕੋਈ ਆਏ ਜੇ ਅੰਦਰ
ਸਤਿਕਾਰ ਗੁਰੂ ਦਾ ਇੰਜ ਨਾ ਹੋਵੇ।

ਗੁਰਦੁਆਰੇ ਅੰਦਰ ਕਰਕੇ ਪਰਦਾ
ਸਿੱਖ ਬੀਬੀ ਨਾ ਆਉਣਾ ਪਾਵੇ;
ਇਸਤ੍ਰੀ ਪੁਰਸ਼ ਵਿਚ ਨਹੀਂ ਵਖੇਵਾਂ
ਘੁੰਡ ਕੱਢਣਾ ਨਾ ਗੁਰਮਤਿ ਹੋਵੇ।

•

ਦੇਗ ਜਦੋਂ ਵਰਤਾਈ ਜਾਵੇ
ਉੱਠ ਉੱਠ ਕੇ ਨਾ ਹੱਥ ਵਧਾਓ।
ਬਾਲਾਂ ਨੂੰ ਵੀ ਕੋਲ ਬਿਠਾ ਕੇ
ਦੇਗ ਲੈਣ ਦਾ ਢੱਬ ਸਿਖਾਓ।
ਦੂਜੀ ਵਾਰੀ ਲੈਣ ਦਾ ਲਾਲਚ
ਕਦੇ ਨਾ ਮਨ ਵਿਚ ਆਉਣਾ ਚਾਹੀਏ;
ਘਿਉ ਜੋ ਹੱਥਾਂ ਉੱਤੇ ਲੱਗਾ
ਉਹ ਨਾ ਪੈਰਾਂ ਉੱਤੇ ਲਗਾਓ।

•

ਦੀਵਾਨ ਸਮਾਪਤ ਹੋਣ ਦੇ ਪਿੱਛੋਂ
ਸਤਿਗੁਰ ਅੱਗੇ ਸੀਸ ਨਿਵਾਓ।
ਚਰਨ ਧੂੜ ਮੱਥੇ ਤੇ ਲਾ ਕੇ
ਮੋਨ ਅਰਦਾਸ ਇਹ ਨਿੱਤ ਕਰਾਓ।
ਸਤਿਗੁਰ ਜੀ! ਸਾਨੂੰ ਉੱਦਮ ਬਖ਼ਸ਼ੋ
ਰੋਜ਼ ਆਪ ਦੇ ਚਰਨ ਪਰਸੀਏ;
ਬਾਣੀ ਰਾਹੀਂ ਉਪਦੇਸ਼ ਜੋ ਸੁਣਦੇ
ਰਿਦੇ ਵਸਾਉਣ ਦੀ ਸ਼ਕਤਿ ਦਿਵਾਓ।

•

## 16.

# ਚੜ੍ਹਦੀ ਕਲਾ

ਚੜ੍ਹਦੀ ਕਲਾ ਹੈ ਧੁਰਾ ਸਿੱਖੀ ਦਾ
ਇਸ ਦਾ ਮੂਲ ਹੈ ਨਾਮ ਆਧਾਰ।
ਕੋਟ ਬ੍ਰਹਮੰਡ ਦੇ ਸੁਆਮੀ ਕੋਲੋਂ
ਮਿਲਦਾ ਹੈ ਇਹ ਪਵਿੱਤ ਆਹਾਰ।
ਵਿਸਰ ਜਾਏ ਜੇ ਨਾਮ ਪ੍ਰਭੂ ਦਾ
ਢਹਿੰਦੀ ਕਲਾ ਦਬੋਚੇ ਆ ਕੇ;
ਮਨ ਦੀ ਮੱਤ ਤਿਆਗ ਕੇ ਪਾਈਏ
ਬਖਸ਼ ਲਵੇ ਜੇ ਬਖ਼ਸ਼ਣਹਾਰ।

•

ਨਾਮ ਧਿਆਵਣ, ਮੁਕਤ ਕਰਾਵਣ,
ਉਹ ਜਨ ਹਉਮੈ ਰੋਗ ਗਵਾਵਣ।
ਜਪੀ, ਤਪੀ ਤੇ ਕਰਮ-ਕਾਂਡੀ
ਵਿਚ ਹਉਮੈ ਕਾਰ ਕਮਾਵਣ।
ਇਸ ਦੀਰਘ ਰੋਗ ਮਨੁੱਖ ਨੂੰ ਗ੍ਰਸਿਆ
ਆਵਾਗਵਨ ਦੇ ਵਿਚ ਭਵਾਇਆ;
ਜਿਨ੍ਹਾਂ ਉੱਪਰ ਹੋਵੇ ਗੁਰ ਬਖ਼ਸ਼ਿਸ਼
ਉਹ ਜਨ ਸੱਚ ਸਮਾਵਣ।

•

ਪਾਪਾਂ ਨੂੰ ਜੋ ਪਿੱਠ ਵਿਖਾਵੇ
ਨੇਕੀ ਨੂੰ ਨਿੱਤ ਰਿਦੇ ਵਸਾਵੇ।
ਖ਼ਲਕਤ ਵਿਚ ਖ਼ਾਲਕ ਨੂੰ ਵੇਖੇ
ਸਭਨਾਂ ਨੂੰ ਫਿਰ ਮੀਤ ਬਣਾਵੇ।
ਗਰੀਬ ਨਿਮਾਣੇ ਦੁਰਬਲ ਦੀ ਜੋ
ਲੋੜ ਪੈਣ ਤੇ ਕਰੇ ਸਹਾਇਤਾ;
ਸਭ ਨੂੰ ਸੱਚ ਦੇ ਰਾਹ ਚਲਾਉਂਦਾ
ਉਹ ਹੀ ਗੁਰਮੁਖ ਸਿੱਖ ਕਹਾਵੇ।

•

ਸੁੱਖ ਦੁੱਖ ਦੋਵੇਂ ਤਨ ਦੇ ਬਸਤ੍ਰ
ਸਤਿਗੁਰ ਇਹ ਸਮਝਾਇਆ।
ਸੁੱਖ ਮਿਲੇ ਜੇ ਖ਼ੁਸ਼ੀ ਮਨਾਈਏ
ਦੁੱਖ ਵਿਚ ਕਿਉਂ ਮਨ ਕਸ਼ਟ ਮਨਾਇਆ।
ਬਦਲ ਬਦਲ ਕੇ ਕੱਪੜੇ ਪਾਉਣਾ
ਰੀਤ ਸਦਾ ਤੋਂ ਚਲਦੀ ਆਈ;
ਇੱਕ ਕਪੜਾ ਜਦ ਹੋਏ ਪੁਰਾਣਾ
ਝੱਟ ਦੂਜਾ ਜਾਏ ਪਹਿਨਾਇਆ।

•

ਜੇ ਮਨ ਪ੍ਰਭ ਦੀ ਸ਼ਰਨੀਂ ਆਵੇ
ਉਸ ਦੇ ਸਭ ਦੁੱਖ ਦੂਰ ਨੇ ਹੁੰਦੇ।
ਹੋਣ ਪਹਾੜ ਮੁਸੀਬਤ ਵਾਲੇ
ਪਲ ਵਿਚ ਸਾਰੇ ਚੂਰ ਨੇ ਹੁੰਦੇ।
ਜਿਸ ਜਨ ਉੱਪਰ ਪ੍ਰਭ ਦੀ ਕ੍ਰਿਪਾ
ਚੜ੍ਹਦੀ ਕਲਾ ਉਹ ਰਹੇ ਹਮੇਸ਼;
ਰੱਬ ਭਰੋਸੇ ਯਤਨ ਜੋ ਕਰਦੇ
ਪ੍ਰਭ ਦੇ ਦਰ ਮਨਜ਼ੂਰ ਨੇ ਹੁੰਦੇ।

•

ਦੈਵੀ ਸ਼ਕਤੀ ਜਗ ਵਿਚ ਸਭ ਨੂੰ
ਆਪਣੇ ਭਾਣੇ ਵਿੱਚ ਚਲਾਵੇ।
ਉਸ ਦੇ ਉੱਤੇ ਹੁਕਮ ਨਾ ਚੱਲੇ,
ਸਭ ਤੇ ਆਪਣਾ ਹੁਕਮ ਚਲਾਵੇ।
ਜੀਅ ਜੰਤ ਸਭ ਪੁਤਲੀਆਂ ਬਣ ਕੇ
ਸੂਤ੍ਰਧਾਰ ਦੀ ਖਿੱਚ ਸੰਗ ਨੱਚਣ;
ਪਾਰਬ੍ਰਹਮ ਪਰਮੇਸ਼ਰ ਸਭ ਨੂੰ
ਵਿਸਮਾਦੀ ਕੌਤਕ ਨਿੱਤ ਦਿਖਾਵੇ।

•

ਸ੍ਵੈ ਆਪਾ ਹੈ ਸਰਬ ਵਿਆਪਕ
ਉਹ ਹੀ ਅੰਦਰ ਬਾਹਰ ਅਨੰਤ।
ਗ਼ਲਤ ਠੀਕ ਨੂੰ ਉਹ ਪਛਾਣੇ
ਉਸਦਾ ਨਾ ਕੋਈ ਆਦਿ ਨਾ ਅੰਤ।

ਅਪਣੇ ਆਪੇ ਵਿਚ ਹੈ ਸੱਤਾ
ਇਸ ਵਿਚ ਉਸਦੀ ਜੋਤ ਅਪਾਰ;
'ਤੂੰ ਹੀ, ਤੂੰ ਹੀ' ਸਭ ਥਾਂ ਵਰਤੇ
ਪਵਿੱਤ ਪਾਵਨ ਹੈ ਉਹ ਬੇਅੰਤ।

•

ਕਿਸੇ ਵਸਤ ਨੂੰ ਇਸ ਜਗ ਅੰਦਰ
ਆਪਣਾ ਕਹਿ ਕੇ ਮਾਣ ਨਾ ਕਰੀਏ।
ਅਪਣਾ ਆਪਾ ਵੀ ਨਹੀਂ ਅਪਣਾ
ਹੋਰ ਕਿਸੇ ਦਾ ਮਾਣ ਕੀ ਕਰੀਏ?
ਕਹਿੰਦੇ ਅੱਗ ਦੀ ਖੇਡ ਹੈ ਦੁਨੀਆਂ
ਏਸ ਖੇਡ ਤੋਂ ਬਚੇ ਨਾ ਕੋਈ;
ਚੜ੍ਹਦੀ ਕਲਾ ਵਸਾ ਲੈ ਹਿਰਦੇ
ਭਾਂਬੜ ਵੇਖ ਕਦੇ ਨਾ ਡਰੀਏ।

•

ਦੁੱਖ ਦੇ ਸਮੇਂ ਸਿੱਖ ਨੂੰ ਚਾਹੀਏ
ਰੱਖੇ ਸੁਰਤਿ ਉਹ ਸਦਾ ਉਚੇਰੀ।
ਪ੍ਰੇਮ ਕਣੀ ਜਿਸ ਹਿਰਦੇ ਵੱਸੇ
ਵਿਗਾੜ ਨਾ ਹੋਏ ਕਦੇ ਉਸ ਕੇਰੀ।
ਅਪਣਿਆਂ ਲਈ ਜੋ ਚਿੰਤਤ ਹੋਵੇ
ਮਨ ਫ਼ਿਕਰਾਂ ਵਿਚ ਲੀਨ ਰਹੇ;
ਨਿਰਬਲ ਹੁੰਦਾ ਨਿੱਤ ਉਸ ਹਿਰਦਾ
ਚੜ੍ਹਦੀ ਕਲਾ ਤੋਂ ਰਹੇ ਦੂਰੇਰੀ।

•

ਸਾਦਕ ਅੰਦਰ ਸਿਦਕ ਸਬੂਰੀ
ਤੋਸਾ ਇਹ ਬਲਵਾਨ ਰਹੇ।
ਪਿਆਰ ਭਾਵ ਦੀਆਂ ਲਹਿਰਾਂ ਉੱਠਣ
ਪਿਆਰਾ ਸ਼ਕਤੀਮਾਨ ਰਹੇ।
ਢਹਿੰਦੀ ਕਲਾ, ਨਿਰਾਸ਼ਾ ਮਨ ਦੀ
ਪ੍ਰੇਮੀ ਨੂੰ ਬਲਹੀਨ ਕਰੇ;
ਵਿਸ਼ਵਾਸ ਨਾਲ ਅਰਦਾਸ ਜੇ ਕਰੀਏ
ਚੜ੍ਹਦੀ ਕਲਾ ਵਿੱਦਮਾਨ ਰਹੇ।

•

17.

# ਜੀਵਨ ਜੁਗਤੀ

ਪੈਂਤੀ ਅੱਖਰ ਪੜ੍ਹ ਕੇ ਬੱਚੇ
ਜੀਵਨ ਜੁਗਤੀ ਤੂੰ ਪਾਵੀਂ।
ਗੁਰੂ ਸਮੁੰਦ, ਨਦੀ ਹੈ ਸਿੱਖੀ
ਸਿੱਖੀ ਧਾਰ ਸਮੁੰਦ ਸਮਾਵੀਂ।
ਅੱਖਰਾਂ ਰਾਹੀਂ ਨਾਮ ਧਿਆਉਣਾ
ਅੱਖਰਾਂ ਰਾਹੀਂ ਗਿਆਨ ਵਧਾਉਣਾ;
ਅਖਰਾਂ ਬਿਨ ਨਾ ਮਿਲਦੀ ਮੰਜ਼ਿਲ
ਪੜ੍ਹ ਅੱਖਰ ਤੂੰ ਸਿਫ਼ਤ ਸਮਾਵੀਂ।

•

ਵਿਦਿਆ ਇੱਕ ਜਗਦੀ ਜੋਤੀ ਏ
ਮਨ ਬੁੱਧ ਨੂੰ ਇਹ ਰੁਸ਼ਨਾ ਦੇਵੇ।
ਹਿਰਦੇ ਵਿਚ ਖੇੜਾ ਭਰਨ ਲਈ
ਇਹ ਗਿਆਨ ਦਾ ਫੁੱਲ ਖਿੜਾ ਦੇਵੇ।
ਵਿਦਿਆ ਇੱਕ ਦਾਤ ਅਮੁੱਲੀ ਏ
ਇਹਦੇ ਤੋਂ ਸੱਖਣੇ ਨਾ ਰਹਿਣਾ;
ਸੱਚ ਧਰਮ ਦਾ ਪਾਠ ਪੜ੍ਹਾਂਦੀ,
ਇਹ ਗਿਆਨ ਦਾ ਦੀਪ ਜਗਾ ਦੇਵੇ।

•

ਅਸੀਂ ਪੜ੍ਹਨ ਸਕੂਲੇ ਜਾਂਦੇ ਹਾਂ
ਪੜ੍ਹ ਲਿਖ ਕੇ ਗਿਆਨ ਵਧਾਵਾਂਗੇ।
ਜੋ ਸਿਖਿਆ ਸਾਨੂੰ ਮਿਲਦੀ ਏ
ਉਹਨੂੰ ਹਿਰਦੇ ਵਿੱਚ ਵਸਾਵਾਂਗੇ।
ਜੋ ਇਲਮ ਪ੍ਰਾਪਤ ਕਰ ਰਹੇ ਹਾਂ
ਉਹਨੂੰ ਅਮਲ ਦੇ ਵਿੱਚ ਲਿਆਉਣਾ ਏ;
ਨਿਰਾ ਪੜ੍ਹ ਲੈਣਾ ਹੀ ਕਾਫੀ ਨਹੀਂ
ਅਸੀਂ ਗਿਆਨ ਦਾ ਫੁੱਲ ਖਿੜਾਵਾਂਗੇ।

•

ਅਸੀਂ ਪੜ੍ਹ ਕੇ ਢੇਰ ਕਿਤਾਬਾਂ ਦੇ
ਹੁਣ ਕੁਲ ਹਨੇਰ ਮਿਟਾ ਦੇਣੈਂ।
ਮਿਹਨਤ ਨੂੰ ਤੇਲ ਬਣਾ ਕੇ ਤੇ
ਅਸੀਂ ਗਿਆਨ ਦਾ ਦੀਪ ਜਗਾ ਦੇਣੈਂ।
ਗਿਆਨ ਦੀਪ ਦੀ ਲੋਅ ਅੰਦਰ
ਹਿਰਦੇ ਵਿਚ ਚਾਨਣ ਹੋ ਜਾਸੀ;
ਫਿਰ ਵਹਿਮ ਭਰਮ ਸਭ ਮਿਟ ਜਾਵਣ
ਕੋਈ ਐਸਾ ਜਾਦੂ ਪਾ ਦੇਣੈਂ।

•

ਗੁਰਮੁਖੀ ਪੜ੍ਹ ਕੇ ਗੁਰਮੁਖ ਬਣਨਾ
ਬਾਣੀ ਪੜ੍ਹ ਗੁਰ ਗਿਆਨ ਵਧਾਉਣਾ।
ਯੋਧਿਆਂ ਦੇ ਇਤਿਹਾਸ ਨੂੰ ਪੜ੍ਹ ਕੇ
ਯੋਧੇ ਬਣ ਫਿਰ ਅਸੀਂ ਵਿਖਾਉਣਾ।
ਜੰਗੀ ਕਰਤੱਵ ਸਿੱਖ ਕੇ ਸਾਰੇ
ਜੌਹਰ ਵਿਖਾਉਣੇ ਰਣ ਭੂਮੀ ਵਿਚ;
ਲੋੜ ਪੈਣ ਤੇ ਵਾਂਗ ਸ਼ਹੀਦਾਂ
ਸੀਸ ਗੁਰੂ ਦੀ ਭੇਟ ਚੜ੍ਹਾਉਣਾ।

•

ਜਿਸ ਘਰ ਨਹੀਂ ਭੰਡਾਰ ਪੋਥੀਆਂ
ਉਸ ਘਰ ਦੇ ਇੰਝ ਵਾਸੀ ਜਾਣੋ।
ਅਕਲ ਦੀ ਉਨ੍ਹਾਂ ਵਿਚ ਘਾਟ ਹੈ ਕੋਈ
ਬੇ-ਅਕਲ ਅਵੱਸ਼ ਹੀ ਉਨ੍ਹਾਂ ਸਿਵਾਣੋ।
ਤਨ ਪੱਖੋਂ ਉਹ ਜੀਉਂਦੇ ਫਿਰਦੇ
ਪਰ ਉਹ ਹਨ ਸਭ ਰੂਹ ਵਿਹੂਣੇ;
ਪੰਜ ਤੱਤਾਂ ਦਾ ਤਨ ਬਿਨ ਰੂਹੋਂ
ਪੁਤਲਾ ਟੁਰਦਾ ਫਿਰਦਾ ਜਾਣੋ।

•

ਜੋ ਵਿਦਿਆ ਜੀਵਨ ਪਲਟਾਵੇ
ਉਸਦੀ ਅੱਜ ਹੈ ਦਿਸਦੀ ਘਾਟ।
ਵਿਦਵਾਨ ਨਹੀਂ, ਇਹ ਮੂੜ੍ਹ ਬਣਾਵੇ
ਮੁੱਕ ਨਹੀਂ ਸਕਦੀ ਜੀਵਨ ਵਾਟ;

ਪੜ੍ਹ ਵਿਦਿਆ, ਹਨ ਮੂੜ੍ਹ ਅਖਾਂਦੇ
ਤਜ ਦੇਵਣ ਜੋ ਮਾਨਵ ਪ੍ਰੇਮ;
ਅਵਿਦਿਆ ਉਸ ਵਿਦਿਆ ਤੋਂ ਚੰਗੀ
ਜੋ ਰਿਦੇ ਨਾ ਛੇੜੇ ਪ੍ਰੇਮ ਝਰਨਾਟ।

•

ਪੰਜਾਬੀ ਸਾਡੀ ਮਾਤ ਪਿਆਰੀ
ਇਸ ਦੀ ਸੇਵ ਕਮਾਵਾਂਗੇ।
ਮਾਂ ਬਿਨ ਕੋਈ ਨਾ ਲਾਡ ਲਡਾਵੇ
ਦੂਰ ਨਾ ਇਸ ਤੋਂ ਜਾਵਾਂਗੇ।
ਗਿਆਨ ਪ੍ਰਾਪਤ ਕਰਨ ਜੇ ਚਾਹੋ
ਮਾਤ ਪੰਜਾਬੀ ਨੂੰ ਅਪਨਾਓ;
ਇਸ ਮਾਤਾ ਦੀਆਂ ਲੋਰੀਆਂ ਸੁਣ ਕੇ
ਨਿੱਤ ਅੱਗੇ ਅਗੇਰੇ ਜਾਵਾਂਗੇ।

•

## 18.

# ਬਾਣੀ ਗੁਰੂ ਗੁਰੂ ਹੈ ਬਾਣੀ

ਬਾਣੀ ਨੂੰ ਗੁਰ ਥਾਪਿਆ ਸਤਿਗੁਰ
ਜਾਗਤ ਜੋਤ ਗੁਰੂ ਹੈ ਬਾਣੀ।
ਗੁਰੂ ਨਾਨਕ ਨੇ ਸ਼ਬਦ ਗੁਰ ਕਹਿਆ
ਸ਼ਬਦ ਰੂਪ ਗੁਰੂ ਹੈ ਬਾਣੀ।
ਗੁਰਬਾਣੀ ਵਿਚ ਹੈ ਪਾਰਸ ਸੱਤਾ
ਲੋਹਾ ਛੋਹੇ ਤਾਂ ਸੋਨਾ ਬਣ ਜਾਏ;
ਉਸਨੂੰ ਪ੍ਰਭੂ ਦੇ ਦਰਸ਼ਨ ਹੁੰਦੇ
ਜੋ ਹਿਰਦੇ ਵਿਚ ਵਸਾਵੇ ਬਾਣੀ।

•

ਬਾਣੀ ਦਾ ਅਣੀਆਲਾ ਬਾਣ
ਹਿਰਦੇ ਅੰਦਰ ਜੇ ਧਸ ਜਾਵੇ।
ਪ੍ਰੇਮ ਨਾਲ ਮਨ ਬਿਹਬਲ ਹੋਵੇ
ਬਿਰਹਾ ਤੀਰ ਦੀ ਚੋਭ ਸਤਾਵੇ।
ਮਿਲਣ ਦੀ ਲੋਚਾ ਪ੍ਰਬਲ ਹੋਵੇ
ਮੇਲ ਦੀ ਜੁਗਤਿ ਨਾ ਸਮਝੇ ਪੈਂਦੀ;
ਦਾਸਨ ਦਾਸ ਕਰੇ ਜੇ ਸਤਿਗੁਰ
ਸੱਚੇ ਵਿਚ ਤਦ ਵਾਸ ਕਰਾਵੇ।

•

ਗੁਰੂ ਦੁਆਰੇ ਜਾ ਕੇ ਡਿੱਠਾ
ਸੰਗਤ ਬੈਠੀ ਕਈ ਹਜ਼ਾਰ।
ਦੈਵੀ ਰੰਗ ਵਿਚ ਰੰਗੇ ਰਾਗੀ
ਬਾਣੀ ਗਾਉਂਦੇ ਨਾਲ ਪਿਆਰ।
ਧੁਰ ਕੀ ਬਾਣੀ ਦਏ ਹੁਲਾਰੇ
ਮਸਤੀ ਦੇ ਵਿਚ ਝੂਮਣ ਸਾਰੇ;
ਬਾਣੀ ਅਤੇ ਸੰਗੀਤ ਨੇ ਮਿਲ ਕੇ
ਰੱਬੀ ਰੰਗ ਨਾਲ ਦਿੱਤੇ ਸ਼ਿੰਗਾਰ।

•

ਮਨ ਸੁੱਤਾ ਜੇ ਚਾਹੇਂ ਜਗਾਉਣਾ
ਸਾਧ ਸੰਗਤ ਨਿੱਤ ਚੱਲ ਚੱਲ ਜਾਵੀਂ।
ਜਾਗਿਆ ਮਨ ਜੇ ਹੋਵੇ ਤੇਰਾ
ਬਾਣੀ ਨਾਲ ਪ੍ਰੇਮ ਦੇ ਗਾਵੀਂ।
ਸੁੱਤੇ ਮਨ ਨੂੰ ਮੂਲ ਨਾ ਭਾਉਂਦੇ
ਬਚਨ ਅਮੋਲਕ ਅਪਣੇ ਗੁਰ ਦੇ;
ਬਾਣੀ ਨੂੰ ਜੇ ਚਿੱਤ ਵਸਾਉਣਾ
ਸ਼ਬਦ ਸੁਰਤਿ ਦਾ ਮੇਲ ਕਰਾਵੀਂ।

•

ਗੁਰ ਦਾ ਬਚਨ ਅਮੋਲਕ ਵਸਤੂ
ਇਸ ਹੀਰੇ ਨੂੰ ਰਿਦੇ ਵਸਾਵਹੁ।
ਗੁਰ ਦੇ ਬਚਨ ਗੁਰੂ ਦੀ ਬਾਣੀ
ਬਾਣੀ ਨੂੰ ਰਿਦ ਅੰਤਰ ਧਾਰਹੁ।
ਬਾਣੀ ਜਿਸਦੇ ਹਿਰਦੇ ਵੱਸੇ
ਉਹ ਸਿੱਖ ਗੁਰੂ ਨੂੰ ਲੱਗੇ ਪਿਆਰਾ;
ਜਮਾਂ ਦੀ ਫਾਹੀ ਕੱਟੇ ਬਾਣੀ
ਹਉਮੈ ਵੀ ਇਸ ਨਾਲ ਮਿਟਾਵਹੁ।

•

ਸੱਚੇ ਗੁਰ ਦੀ ਸੱਚੀ ਬਾਣੀ
ਅੰਮ੍ਰਿਤ ਵੇਲੇ ਉੱਠ ਜੋ ਗਾਵੇ।
ਰਸਨਾ ਵਿਚ ਰਸ ਭਰਿਆ ਜਿਹੜਾ
ਕਿਣਕਾ ਕਿਣਕਾ ਵੰਡ ਉਹ ਖਾਵੇ।
ਹਿਰਦਾ ਪਾਵਨ ਹੋਵੇ ਉਸ ਦਾ
ਰਸ ਦਾ ਝਰਨਾ ਫੁੱਟ ਪਵੇ ਤਦ;
ਰਸੀਆ ਬਣ ਉਹ ਰਸ ਸਦ ਮਾਣੇ
ਹੋਰਾਂ ਹਿਰਦੇ ਰਸ ਉਹ ਪਾਵੇ।

•

ਮੱਤ ਪਾਪਾਂ ਸੰਗ ਭਰੀ ਜੇ ਹੋਵੇ
ਔਗੁਣਾਂ ਦਾ ਨਿੱਤ ਹੋਏ ਆਵੇਸ਼।
ਰਿਦਾ ਸ਼ੁੱਧ ਹੋਵੇ ਬਾਣੀ ਸੰਗ
ਸ਼ੁਭ ਗੁਣ ਕਰਦੇ ਨੇ ਪ੍ਰਵੇਸ਼।

ਦੁਖੀਆਂ ਦਾ ਦੁੱਖ ਦੂਰ ਕਰੇ ਨਿਤ
ਭੁੱਲਿਆਂ ਨੂੰ ਉਹ ਰਾਹੇ ਪਾਏ;
ਬਾਣੀ ਸਮਝ ਜੋ ਰਿਦੇ ਵਸਾਉਂਦਾ
ਸੁਖੀਆ ਰਹੇ ਉਹ ਜੀਵ ਹਮੇਸ਼।

•

ਬਾਣੀ ਪੜ੍ਹਨ ਲਈ ਜੀਵਨ ਮਿਲਿਆ
ਧਨ ਦੌਲਤ ਪਾ ਦਿੱਤੀ ਫਾਹੀ।
ਫਾਹੀ ਫਾਥਾ ਭਟਕ ਰਿਹਾ ਹੈ
ਜੀਵਨ ਅਪਣਾ ਵਿਅਰਥ ਗੁਆਈ।
ਮਾਇਆ ਤੋਂ ਨਿਰਲੇਪ ਰਹੇ ਜੋ
ਧਨ ਦੌਲਤ ਦੀ ਖਿੱਚ ਨਾ ਖਾਏ;
ਬਾਣੀ ਪੜ੍ਹ ਆਨੰਦ ਉਹ ਮਾਣੇ
ਲਿਵ ਉਸ ਸਿਮਰਨ ਵਿੱਚ ਲਗਾਈ।

%

ਗੁਰਬਾਣੀ ਹੈ ਨਿਰਮਲ ਜਲ ਅੰਮ੍ਰਿਤ
ਮਨ ਦੀਆਂ ਮੈਲਾਂ ਨਿੱਤ ਪਈ ਧੋਵੇ।
ਮੰਦ ਭਾਵਨਾ ਜੋ ਕਰਮ ਕਰਾਏ
ਦਾਗ਼ ਉਨ੍ਹਾਂ ਦੇ ਮਨ ਤੋਂ ਧੋਵੇ।
ਨਿਰਮਲ ਕਰੇ ਧਰਾਤਲ ਮਨ ਦੀ
ਬਦਰੰਗ ਉਹਨੂੰ ਕਦੇ ਰਹਿਣ ਨ ਦੇਂਦੀ;
ਸ਼ੁਧ ਪਵਿਤ੍ਰ ਹੋਣ ਜੋ ਚਾਹੇ
ਬਾਣੀ ਪ੍ਰੀਤ ਦੇ ਹਾਰ ਪਰੋਵੇ।

•

ਸਿੱਖ ਲਈ ਉੱਚ ਆਦਰਸ਼ ਹੈ ਏਹੋ
ਸੁਣੇ ਪੜ੍ਹੇ ਤੇ ਗਾਵੇ ਬਾਣੀ!
ਸਹਸਾ ਮੂਲ ਨਾ ਮਨ ਵਿਚ ਲਿਆਵੇ
ਸਹਸਾ ਦੂਰ ਕਰਾਵੇ ਬਾਣੀ।
ਕਿਰਤ ਧਰਮ ਦੀ, ਵੰਡ ਕੇ ਛਕਣਾ
ਗੁਰਮੁਖ ਗਾਡੀ ਰਾਹ ਚਲੰਦਾ;
ਤਰਕ ਵਿਤਰਕਾਂ ਦੂਰ ਕਰਾ ਕੇ
ਨਿਸ ਦਿਨ ਨਾਮ ਜਪਾਵੇ ਬਾਣੀ।

•

## 19.

## ਨਾਮ ਨਿਧਾਨ

ਬਾਣੀ ਗੁਰੂ ਨਿੱਤ ਨਿੱਤ ਸਮਝਾਵੇ
ਨਾਮ ਜਪੋ ਤੇ ਨਾਮ ਆਰਾਧੋ।
ਨਾਮ ਵਿਹੂਣਾ ਧ੍ਰਿਗ ਹੈ ਜੀਵਨ
ਨਾਮ ਜਪਣ ਲਈ ਮਨ ਨੂੰ ਸਾਧੋ।
ਮਨ ਜੇ ਰਹਿੰਦਾ ਹਉਮੈ ਗ੍ਰਸਿਆ
ਨਾਮ ਲਈ ਉਸ ਵਿਚ ਥਾਂ ਨਹੀਂ ਕੋਈ;
ਹਉਮੈ ਦੂਰ ਹੋਏ ਜਦ ਮਨ 'ਚੋਂ
ਸੁੱਛ ਰਿਦੇ ਫਿਰ ਨਾਮ ਆਰਾਧੋ।

•

ਨਾਮ ਨਾਮੀ ਦਾ ਰੂਪ ਹੈ ਪਿਆਰੇ
ਬਿਨ ਬਖ਼ਸ਼ਿਸ਼ ਪਾਇਆ ਨਾ ਜਾਇ।
ਮਿਹਰਾਂ ਮੀਂਹ ਵਸਾਵੇ ਸਤਿਗੁਰ
ਖਾਲੀ ਝੋਲ ਭਰੀ ਤਦ ਜਾਇ।
ਇਸ ਧਨ ਦਾ ਕੋਈ ਸ਼ਰੀਕ ਨਹੀਂ
ਕੋਈ ਵੰਡ ਨਾ ਸਕਦਾ ਆਣ;
ਗੁਰ ਬਖ਼ਸ਼ਿਸ਼ ਨਾਲ ਹੀ ਪਾਈਏ
ਹੋਰ ਯਤਨ ਵਿਅਰਥ ਹੀ ਜਾਇ।

•

ਨਾਮ ਰਸਾਇਣ ਅਮੋਲ ਹੈ
ਜੋ ਸੱਭੇ ਰੋਗ ਮਿਟਾਏ।
ਤਨ ਨੂੰ ਕਰੇ ਅਰੋਗ ਨਿੱਤ
ਤੇ ਮਨ ਦੀ ਮੈਲ ਗਵਾਏ।
ਨਿਰਮਲ ਮਨ ਵਿਚ ਹੋਂਵਦਾ
ਸੱਚ ਨਾਮ ਦਾ ਵਾਸ;
ਸੱਚ ਨਾਮ ਜੋ ਮਨ ਵਸਾਏ
ਉਹ ਪ੍ਰਭੂ ਦੇ ਵਿਚ ਸਮਾਏ।

•

ਨਾਮ ਪ੍ਰਭੂ ਦਾ ਨਿੱਤ ਧਿਆਈਏ
ਚਿੰਤਾ ਅਪਣੀ ਸਗਲ ਮਿਟਾਈਏ।
ਮਾਨ ਛੱਡ ਨਿਰਮਾਨ ਜੇ ਹੋਈਏ
ਭਵਜਲ ਤਾਂ ਹੀ ਅਸੀਂ ਤਰਾਈਏ।
ਭਵ-ਸਾਗਰ ਵਿਚ ਪਾਵਕ ਲਹਿਰਾਂ
ਸੇਕ ਅਗਨ ਦਾ ਸਹਿਆ ਨ ਜਾਵੇ;
ਨਾਮ ਜਲ ਦਾ ਛੱਟਾ ਦੇ ਕੇ
ਏਸ ਅਗਨ ਨੂੰ ਸ਼ਾਂਤ ਕਰਾਈਏ।

•

ਪ੍ਰੀਤ ਜਿਨ੍ਹਾਂ ਨੇ ਪ੍ਰਭ ਸੰਗ ਲਾਈ
ਉਹਨਾਂ ਸੱਚ ਨਾਮ ਚਿੱਤ ਲਾਇਆ।
ਧ੍ਰਿਗ ਜੀਵਨ ਹੈ ਨਾਮ ਵਿਹੂਣਾ
ਬਿਰਥਾ ਜਨਮ ਗਵਾਇਆ।
ਦੁਨੀਆਂ ਦੇ ਰਸ ਫਿੱਕੇ ਸਾਰੇ
ਇੱਕ ਨਾਮ ਰਸ ਹੈ ਮਿੱਠਾ;
ਜਿਨ ਰਸ ਮਿੱਠਾ, ਇਹ ਚੱਖ ਡਿਠਾ
ਰਸ ਹੋਰ ਨਾ ਤਿਨ ਮਨ ਭਾਇਆ।

•

ਨਾਮ ਪ੍ਰਭੂ ਦਾ ਹੈ ਸੁੱਖ ਦਾਤਾ
ਆਤਮ ਸੁਖ, ਬਿਨ ਨਾਮ ਨਾ ਮਿਲਦਾ।
ਜਿਸ ਨੇ ਨਾਮ ਨੂੰ ਰਿਦੇ ਵਸਾਇਆ
ਦੁਬਿਧਾ ਰੋਗ ਮਿਟੇ ਉਸ ਦਿਲ ਦਾ।
ਸਾਸ ਸਾਸ ਜੋ ਨਾਮ ਚਿਤਾਰੇ
ਨਾਮ ਨੂੰ ਰਿਦੇ ਆਧਾਰ ਬਣਾਵੇ;
ਚਿੰਤਾ ਉਸਦੀ ਮਿਟ ਜਾਏ ਸਾਰੀ
ਕਲੀ ਵਾਂਗ ਹਿਰਦਾ ਨਿੱਤ ਖਿਲਦਾ।

•

ਉਸਦੀ ਬਖ਼ਸ਼ਿਸ਼ ਬਾਝੋਂ ਬੰਦਾ
ਭਰਮਾਂ ਵਿਚ ਸਦ ਫਸਿਆ ਰਹਿੰਦਾ।
ਝੂਠੀ ਮਾਇਆ ਦੇ ਵਿਚ ਰਚ ਕੇ
ਸੱਚ ਬੋਲ ਨਾ ਮੁੱਖ ਤੋਂ ਕਹਿੰਦਾ।

ਕਿਰਪਾ ਕਰੇ ਜੇ ਸਤਿਗੁਰ ਪਿਆਰਾ
ਨਾਮ ਜਾਪ ਕਰੇ ਤਦ ਬੰਦਾ;
ਨਾਮ ਜਪੇ ਤਾਂ ਸਭ ਸੁਖ ਪਾਵੇ
ਸੱਚੇ ਪ੍ਰਭ ਦੀ ਗੋਦ ਉਹ ਬਹਿੰਦਾ।

•

ਜੋ ਜਨ ਆਉਂਦਾ ਸਤਿਗੁਰ ਸ਼ਰਨੀਂ
ਚਿੰਤਾ ਅਪਣੀ ਸਗਲ ਮਿਟਾਵੇ।
ਦੁਖ ਉਸ ਦੇ ਸਭ ਦੂਰ ਹੋ ਜਾਵਣ
ਰਾਸ ਸੁੱਖਾਂ ਦੀ ਫਿਰ ਉਹ ਪਾਵੇ।
ਨਾਮ ਦੀ ਦਾਤ ਗੁਰੂ ਤੋਂ ਮਿਲਦੀ
ਗੁਰਸਿੱਖ ਹਰ ਪਲ ਨਾਮ ਧਿਆਉਂਦਾ;
ਸਾਧਾਂ ਦੀ ਸੰਗਤ ਜੋ ਮਾਣੇ
ਸਤਿਗੁਰ ਉਸ ਤੋਂ ਨਾਮ ਜਪਾਵੇ।

•

ਨਾਮ ਉਸਦਾ ਰਿਦ ਅੰਤਰ ਧਾਰੋ
ਹੋਰ ਗੱਲਾਂ ਸਭ ਦਿਓ ਵਿਸਾਰ।
ਪੂਰੇ ਗੁਰ ਜਿਸ ਨਾਮ ਦ੍ਰਿੜ੍ਹਾਇਆ
ਨਾਮੀ ਪ੍ਰਭ ਸਦ ਹਿਰਦੇ ਧਾਰ।
ਨਾਮ ਨਾਮੀ ਵਿਚ ਅੰਤਰ ਨਹੀਂ ਹੈ
ਨਾਮੀ ਦਰਸ ਹੋਏ ਜਪ ਨਾਮ;
ਦਰਸ ਚਾਹੋ ਜੇ ਨਾਮੀ ਪ੍ਰਭ ਦੇ
ਨਾਮ ਨੂੰ ਸਦਾ ਬਣਾਓ ਆਧਾਰ।

•

ਨਾਮ ਬਿਨਾਂ ਕੋਈ ਸੰਗ ਨਾ ਸਾਥੀ
ਨਾਮ ਵਿਹੂਣਾ ਜੀਵਨ ਬਿਰਥਾ।
ਨਾਮ ਦਾ ਵਣਜ ਵਿਹਾਰ ਹੈ ਕਰਨਾ
ਸੰਸਾਰ ਵਿਹਾਰ ਸਭ ਜਾਣੋਂ ਬਿਰਥਾ।
ਭਵਜਲ ਜਗਤ ਜੇ ਤਰਨਾ ਚਾਹੋ
ਨਾਮ ਬੋਹਿਥ ਤੇ ਕਰੋ ਸਵਾਰੀ;
ਨਾਮ ਹੀ ਬੇੜੀ. ਨਾਮ ਹੀ ਤੁਲਹਾ
ਨਾਮ ਵਿਹੂਣੇ ਸਾਧਨ ਬਿਰਥਾ।

•

## 20.

# ਸਤਸੰਗਤਿ ਮਿਲੇ ਸੁ ਤਰਿਆ

ਇਹ ਸੰਸਾਰ ਭਵਜਲ ਹੈ ਭਾਰੀ
ਇਸ ਵਿਚ ਤਰਨ ਦੁਹੇਲਾ।
ਸਾਧ ਸੰਗਤ ਦੇ ਸੰਗ ਬਿਨਾ
ਨਾ ਤਰਨਾ ਹੋਏ ਸੁਹੇਲਾ।
'ਧੁਰ ਕੀ ਬਾਣੀ' ਜੇ ਮਨ ਵਸੇ
ਅਗਨ ਸਾਗਰ ਨਾ ਪੋਹੇ;
ਸਮੇਂ ਸਿਰ ਬੇੜਾ ਜੋ ਠਿਲ੍ਹੇ
ਉਸ ਤਰਨਾ ਹੋਏ ਵਹੇਲਾ।

•

ਗੁਰੂ ਨਾਨਕ ਨੇ ਆ ਕੇ ਸਾਨੂੰ
ਸਤਿਸੰਗ ਕਰਨ ਸਿਖਾਇਆ।
ਕਾਮ ਕ੍ਰੋਧ ਤੇ ਲੋਭ ਮਿਟਾਵਣ
ਦਾ ਇਕ ਰਾਹ ਦਰਸਾਇਆ।
ਮਿਲੇ ਰੱਬ ਦਾ ਪਿਆਰਾ ਕੋਈ
ਆਦਰ ਉਸ ਦਾ ਕਰੀਏ;
ਸਾਈਂ - ਬੰਦਾ ਰੂਪ ਸਾਈਂ ਦਾ
ਉਸ ਸਾਨੂੰ ਸਮਝਾਇਆ।

•

ਸਤਿ ਸੰਗਤ ਵਿਚ ਨਿਤ ਜਾਈਏ
ਵਿੱਚ ਸੰਗਤ ਨਾਮ ਧਿਆਈਏ।
ਸਤਿਗੁਰ ਨੇ ਸਮਝਾਇਆ ਸਾਨੂੰ
ਨਾਮ ਹਰੀ ਦਾ ਸਦ ਹੀ ਗਾਈਏ।
ਹਰਿ ਨਾਮ ਮਜੀਠੀ ਜੋ ਹਨ ਰੰਗੇ
ਉਹ ਹੀ ਪ੍ਰਭ ਦਾ ਦਰਸ਼ਨ ਪਾਉਂਦੇ;
ਏਹੋ ਹੁਕਮ ਹੈ ਸਤਿਗੁਰ ਜੀ ਦਾ
ਕਦੇ ਨਾ ਇਸ ਨੂੰ ਅਸੀਂ ਭੁਲਾਈਏ।

•

ਸਤਿਸੰਗਤ ਦੇ ਬਾਝੋਂ ਹੋਵੇ
ਮਾਨੁਖ ਸਦਾ ਇਕੱਲਾ।
ਸਾਧ ਸੰਗਤ ਦਾ ਮੇਲ ਜੇ ਹੋਵੇ
ਜੀਵਨ ਹੋਏ ਸੁਖੱਲਾ।
ਯਾਦ ਉਹਦੀ ਵਿਚ ਲੀਨ ਹੋਣਾ ਵੀ
ਹੈ ਸਤਿਸੰਗ ਕਹਾਂਦਾ;
ਪੂਰੇ ਭਾਗਾਂ ਨਾਲ ਹੈ ਮਿਲਦਾ
ਨਾ ਜਾਣੀਂ ਮਿਲੇ ਸਵੱਲਾ।

•

ਗੁਰੂਆਂ ਦੀ ਸੰਗਤ ਵਿਚ ਵਸਦਾ
ਹੈ ਕੋਈ ਅਰਸ਼ੀ ਖੇੜਾ।
ਹਰਖ ਸੋਗ ਤੇ ਦ੍ਵੈਸ਼ ਈਰਖਾ
ਨਾ ਕੋਈ ਝਗੜਾ ਝੇੜਾ।
ਰੰਗ ਮਜੀਠੀ ਚੜ੍ਹਦਾ ਉਸ ਨੂੰ
ਸਾਧ ਸੰਗਤ ਜੋ ਮਾਣੇ;
ਪਾਪ ਪੁੰਨ ਤੇ ਸੱਚ ਝੂਠ ਦਾ
ਹੋਵੇ ਇੱਥੇ ਨਿਬੇੜਾ।

•

ਇੱਕ ਕਦਮ ਜੇ ਚੱਲ ਕੇ ਬੰਦਾ
ਸਾਧ ਸੰਗਤ ਵੱਲ ਜਾਵੇ।
ਸਤਿਗੁਰੂ ਦੀ ਨਦਰਿ ਕਰਮ ਦਾ
ਫਲ ਉਸ ਨੂੰ ਮਿਲ ਜਾਵੇ।
ਵਿਚ ਸਤਿਸੰਗ ਨਿਮ੍ਰਤਾ ਵੱਸੇ
ਮਿਟ ਜਾਏ ਹਉਮੈ ਸਾਰੀ;
ਵਿਸ਼ੇ ਵਿਕਾਰ ਨਾ ਨੇੜੇ ਢੁੱਕਣ
ਨੇਕੀ ਵਾਸ ਕਰਾਵੇ।

•

ਸਾਧ ਸੰਗਤਿ ਸੱਚ ਖੰਡ ਹੈ ਭਾਈ
ਨਿੱਤ ਤੂੰ ਚੱਲ ਚੱਲ ਜਾਵੀਂ।
ਪੂਰਨ ਸੰਤ ਸਰੂਪ ਬਣੀਂ ਤੂੰ
ਗੁਰਮੁਖ ਪਦਵੀ ਪਾਵੀਂ।

ਉੱਚ ਮੰਡਲਾਂ ਵਿਚ ਲਾਈਂ ਉਡਾਰੀ
ਬਣ ਜਾਈਂ ਆਤਮ ਗਿਆਨੀ;
ਪਦ ਨਿਰਬਾਣ ਪ੍ਰਾਪਤ ਕਰਕੇ
ਪਰਮਾਤਮ ਵਿਚ ਸਮਾਵੀਂ।

•

ਪ੍ਰਭ ਮਿਲਣ ਦੀ ਹੋਏ ਜੇ ਲੋਚਾ
ਸਾਧ ਸੰਗਤ ਵਿਚ ਜਾਣਾ ਪੈਂਦੈ।
ਸੱਚ ਨਾਮ ਸੰਗਤ 'ਚੋਂ ਮਿਲਦਾ
ਹਿਰਦੇ ਵਿਚ ਵਸਾਣਾ ਪੈਂਦੈ।
ਪਰ ਸੰਗਤ ਵੀ ਤਾਂ ਹੀ ਮਿਲਦੀ
ਸਤਿਗੁਰ ਦੀ ਜੇ ਬਖ਼ਸ਼ਿਸ਼ ਹੋਵੇ;
ਗੁਰਮੁਖ ਜਨ ਨੂੰ ਸੰਗਤ ਦੇ ਵਿਚ
ਜਪਣਾ ਅਤੇ ਜਪਾਣਾ ਪੈਂਦੈ।

•

## 21.

## ਸਿੱਖ ਦੀ ਰਹਿਤ

ਅਨੰਦ ਪੁਰ ਵਾਸੀ ਸਿੰਘ ਪਿਆਰੇ
ਦੱਸ ਕਿੱਥੇ ਵਾਸ ਕਰਾਵੇਂ ਤੂੰ?
ਦਸਮੇਸ਼ ਪਿਤਾ ਨੂੰ ਦੇ ਬੇਦਾਵਾ
ਕਿਉਂ ਦਰ ਦਰ ਧੱਕੇ ਖਾਵੇਂ ਤੂੰ?
ਪਿਤਾ ਜੋ ਬਖ਼ਸ਼ੀ ਦਾਤ ਅਮੋਲਕ
ਕਿਉਂ ਉਸਨੂੰ ਤੂੰ ਸਾਂਭ ਨਾ ਸਕਿਆ;
ਸਿੱਖ ਨਾਲੋਂ ਉਹਨੂੰ ਰਹਿਤ ਪਿਆਰੀ
ਕਿਉਂ ਰਹਿਤ ਦਾ ਮੁੱਲ ਨਾ ਪਾਵੇਂ ਤੂੰ?

•

ਸਿੱਖੀ ਦੇ ਸੁੰਦਰ ਪੱਤਰੇ ਤੇ
ਉਸ ਕੇਸਾਂ ਦੀ ਮੋਹਰ ਲਗਾਈ।
ਮੇਟ ਕੇ ਉਸ ਦੀ ਮੋਹਰ ਦੇ ਤਾਈਂ
ਕੋਈ ਦਰਗਾਹ ਮਾਣ ਨਾ ਪਾਈ।
ਕਿਰਪਾਨ ਦਾ ਮੁੱਲ ਨਾ ਪਾਇਆ ਤੂੰ
ਇਹ ਆਨ ਬਚਾਵੇ ਸਭਨਾਂ ਦੀ;
ਕੱਛ ਨੇ ਜਤੀ ਬਨਾਵਣ ਦੇ ਲਈ
ਸੱਚ ਜੋਗ ਦੀ ਜੁਗਤਿ ਸਿਖਾਈ।

•

ਕਛਹਿਰਾ ਲਾਹ ਕੇ ਨਿੱਕਰ ਨੂੰ ਤੂੰ
ਦੱਸ ਖਾਂ ਕਿਉਂ ਅਪਨਾਇਆ ਹੈ।
ਬਿਪਰਾਂ ਦੇ ਚੁੰਗਲ ਵਿਚ ਫਸ ਕੇ
ਕਿਉਂ ਸਿੱਖੀ ਮਾਨ ਘਟਾਇਆ ਹੈ।
ਕੇਸ ਨਹੀਂ ਤਾਂ ਕੰਘਾ ਕਿੱਥੇ
ਮਾੜੀ ਜਿਹੀ ਕੰਘੀ ਵਾਹ ਲੈਨੈ;
ਪਟੇ ਬਣਾ ਕੇ ਸਿਰ ਦੇ ਉੱਤੇ
ਤੂੰ ਸਿੱਖੀ ਰੂਪ ਗਵਾਇਆ ਹੈ।

•

ਅਰੇਬ ਕਛਹਿਰਾ ਸਿੱਖ ਨਿੱਤ ਪਹਿਨੇ
ਬਿਨਾਂ ਕਛਹਿਰੇ ਨਹੀਂ ਰਹਾਉਂਦਾ।
ਜਤ ਸਤ ਦਾ ਇਹ ਜ਼ਾਮਨ ਹੈ ਵੇ
ਰਹਿਤ ਦਾ ਪੱਕਾ ਅੰਗ ਕਹਾਉਂਦਾ।
ਸਰਬ ਲੋਹ ਦਾ ਕੜਾ ਗੁਰੂ ਨੇ
ਸਿੱਖ ਨੂੰ ਪਹਿਨਣ ਲਈ ਫੁਰਮਾਇਆ;
ਸੋਨ ਸੁਨਹਿਰੀ ਕੜਾ ਜੋ ਪਾਵੇ
ਮਾਇਆ ਦਾ ਉਹ ਸਿੱਖ ਕਹਾਉਂਦਾ।

•

ਕੇਸਾਂ ਵਿਚ ਅਨੰਤ ਹੈ ਸ਼ਕਤੀ
ਮਾਨ ਨਾ ਇਨ੍ਹਾਂ ਦਾ ਕਦੇ ਘਟਾਓ।
ਕੇਸ ਸੀਸ ਦਾ ਤਾਜ ਕਹਾਂਦੇ
ਇਹਨਾਂ ਨੂੰ ਨਾ ਕਦੇ ਕਟਾਓ।
ਆਤਮ ਰਸ ਇਹਨਾਂ ਤੋਂ ਮਿਲਦਾ
ਇਸ ਰਸ ਤੋਂ ਨਾ ਵਾਂਝੇ ਰਹਿਣਾ;
ਕੇਸਾਂ ਬਿਨਾਂ ਨਾ ਸਿੱਖ ਕਹਾਵੇ
ਸਿੱਖੀ ਰੂਪ ਨਾ ਮੂਲ ਗਵਾਓ।

•

ਗੁਰੂ ਨਾਨਕ ਜੀ ਨੇ ਮਰਦਾਨੇ ਤਾਈਂ
ਕਿਹਾ ਸੀ ਕੇਸ ਨਾ ਕਦੇ ਕਟਾਈਂ।
ਪਿੱਛਲ ਰਾਤ ਤੂੰ ਨਿਤ ਜਾਗ ਕੇ
ਨਾਮ-ਜਾਪ ਵਿਚ ਚਿੱਤ ਲਗਾਈਂ।
ਇਹ ਜੋ ਦੋ ਨੇਮ ਮੈਂ ਦੱਸੇ
ਜੀਵਨ ਦਾ ਤੂੰ ਅੰਗ ਬਣਾ ਲੈ;
ਨਾਲੇ ਕਿਸੇ ਲੋੜਵੰਦ ਦੀ
ਸੇਵਾ ਕਰੀਂ ਤੇ ਖ਼ੁਸ਼ੀ ਮਨਾਈਂ।

•

ਸਿੱਖ ਨੂੰ ਗੁਰੂ ਨੇ ਸੰਤ ਬਣਾਇਆ
ਨਾਮ ਜਪਣ ਦੀ ਜੁਗਤਿ ਸਿਖਾਈ।
ਨਿਰਾ ਸੰਤ ਨਾ ਜ਼ੁਲਮ ਨੂੰ ਰੋਕੇ
ਸ਼ਸਤ੍ਰ ਵਿਦਿਆ ਵੀ ਸਿਖਲਾਈ।

ਕ੍ਰਿਪਾਨ ਜੋ ਰਹਿਤ ਦਾ ਅੰਗ ਜ਼ਰੂਰੀ
ਸਿਰੀ ਸਾਹਿਬ ਕਹਿ ਉਸ ਵਡਿਆਇਆ;
ਸ਼ਸਤ੍ਰ ਨੂੰ ਕਰ ਨਮਸਕਾਰ ਗੁਰ
ਪ੍ਰਗਟ ਕੀਤਾ ਸੰਤ ਸਿਪਾਹੀ।

•

ਸਿੱਖ ਕਹਾਵਣ ਵਾਲੇ ਵੀਰਾ
ਉਪਦੇਸ਼ ਗੁਰੂ ਤੂੰ ਕਿਉਂ ਭੁਲਾਇਆ?
ਜਨਮ ਤੋਂ ਤੇਰੇ ਨਾਲ ਜੋ ਆਏ
ਉਨ ਕੇਸਾਂ ਨੂੰ ਕਿਉਂ ਕਟਾਇਆ?
ਸਿੱਖ ਨਾਲੋਂ ਗੁਰੂ ਨੂੰ ਰਹਿਤ ਪਿਆਰੀ
ਰਹਿਤ ਬਿਨਾਂ ਨਾ ਸਿੱਖ ਕਹਾਵੇ;
ਕੀ ਪਿਆਰ ਗੁਰੂ ਤੁਧ ਭਾਵੇ ਨਾਹੀਂ
ਤਾਹੀਓਂ ਰਹਿਤ ਨੂੰ ਤੂੰ ਤਜਾਇਆ?

•

ਗੁਰੂ ਪਿਆਰ ਜੇ ਪਾਉਣਾ ਚਾਹੇਂ
ਅੰਮ੍ਰਿਤ ਛਕ ਕੇ ਸਿੰਘ ਸਜੀਂ ਤੂੰ।
ਅੰਮ੍ਰਿਤ ਦਾਤ ਅਮੋਲਕ ਪਾ ਕੇ
ਮਨ ਦੀਆਂ ਮੱਤਾਂ ਸਭ ਤਜੀਂ ਤੂੰ।
ਪੰਜਾਂ ਤੋਂ ਲੈ ਮੱਤ ਗੁਰੂ ਦੀ
ਅਪਣੇ ਹਿਰਦੇ ਵਿਚ ਵਸਾਵੀਂ;
ਧਾਰੀਂ ਰੂਪ ਨਿਰਾਲਾ ਸਿੱਖਾ
ਨਾਮ ਪ੍ਰਭੂ ਦਾ ਨਿੱਤ ਜਪੀਂ ਤੂੰ।

•

ਪੰਥ ਨਿਆਰੇ ਦਾ ਅੰਗ ਬਣੇ ਜੋ
ਉਸ ਵਿਚ ਗੁਰ ਸਦ ਵਾਸ ਕਰਾਇਆ।
ਪੰਥ ਖ਼ਾਲਸਾ ਸਾਜ ਕੇ ਗੁਰ ਨੇ
ਉਸ ਨੂੰ ਅਪਣਾ ਇਸ਼ਟ ਬਣਾਇਆ।
ਲੱਖਾਂ ਵਿਚ ਜੇ ਇੱਕ ਖਲੋਵੇ
ਉਸ ਦੀ ਵੱਖਰੀ ਹੋਵੇ ਸ਼ਾਨ;
ਬਲ ਹੀਣਾ ਉਹ ਕਦੇ ਨਾ ਹੋਵੇ
ਸ਼ਕਤੀਵਰ ਉਸ ਗੁਰਾਂ ਬਣਾਇਆ।

•

ਖ਼ਾਲਸਾ ਰੂਪ ਗੁਰੂ ਦਾ ਜਾਣੋ
ਉਸ ਦੇ ਵਿਚ ਨਿਵਾਸ ਗੁਰੂ ਦਾ।
ਡਰਦਾ ਨਹੀਂ ਬਲਵਾਨ ਕਿਸੇ ਤੋਂ
ਦਿਲ ਉਸਦੇ ਧਰਵਾਸ ਗੁਰੂ ਦਾ।
ਹਾਰ ਕਦੇ ਉਸ ਨਿਕਟ ਨਾ ਆਵੇ
ਫ਼ਤਹਿ ਸਦਾ ਉਸ ਪਰਸੇ ਪੈਰ;
ਸਾਸ ਗਿਰਾਸ ਉਹ ਨਾਮ ਧਿਆਵੇ
ਰਹਿੰਦਾ ਨਿਤ ਉਹ ਦਾਸ ਗੁਰੂ ਦਾ।

•

22.

## ਨਵਯੁਗ ਸੰਚਾਲਕ

ਗੁਰੂ ਨਾਨਕ ਨੇ ਜੱਗ ਵਿਚ ਆ ਕੇ,
ਨਵਯੁਗ ਦਾ ਸੰਦੇਸ਼ ਸੁਣਾਇਆ।
ਦਸ ਜਾਮਿਆਂ ਵਿਚ ਉਨ੍ਹਾਂ ਨੇ ਅਪਣਾ
ਇਹ ਸੰਦੇਸ਼ ਜਗਤ ਸਮਝਾਇਆ।
ਮਨੁੱਖ ਦੀ ਪਦਵੀ ਬਹੁਤ ਹੈ ਉੱਚੀ
ਸਿਰਜਕ ਦਾ ਹੈ ਨਿਜ ਸਰੂਪ;
ਅਧੀਨ ਕਿਸੇ ਦੇ ਉਹ ਨਾ ਹੋਵੇ
ਸਿਰਜਣਹਾਰ ਉਸ ਵਿਚ ਸਮਾਇਆ।

•

ਸਤਿਗੁਰ ਨਾਨਕ ਆਏ ਸੀ ਜਗ ਵਿੱਚ
ਨਿਰਮਲ ਪੰਥ ਚਲਾਵਣ ਦੇ ਲਈ।
ਕੂੜ ਪਸਾਰਿਆ ਜੋ ਸੀ ਪੰਡਤਾਂ
ਉਸ ਦੇ ਪਾਜ ਉਘਾੜਨ ਦੇ ਲਈ।
ਔਝੜੇ ਪਈ ਲੁਕਾਈ ਤਾਈ
ਸਭ ਨੂੰ ਸੱਚ ਦਾ ਰਾਹ ਦਿਖਾ ਕੇ;
ਜਾਤ ਪਾਤ ਤੇ ਊਚ ਨੀਚ ਦੇ
ਸਾਰੇ ਭਰਮ ਮਿਟਾਵਣ ਦੇ ਲਈ।

•

ਹਰਿ ਪ੍ਰਭ ਅਪਣੀ ਕਿਰਪਾ ਕਰ ਕੇ
ਸਤਿਗੁਰ ਨਾਲ ਜੇ ਮੇਲ ਕਰਾਵੇ।
ਦਾਤ ਨਾਮ ਦੀ ਮਿਲ ਜਾਏ ਗੁਰ ਤੋਂ
ਨਾਮ ਜਾਪ ਫਿਰ ਪ੍ਰਭੂ ਮਿਲਾਵੇ।
ਦੁਬਿਧਾ ਰੋਗ ਦੂਰ ਹੈ ਹੋਂਦਾ
ਜੋਤ ਪ੍ਰਭੂ ਦੀ ਸਭ ਵਿਚ ਦਿਸਦੀ;
ਪਿਆਰ ਦੀ ਨੈਂਅ ਫਿਰ ਐਸੀ ਵਗਦੀ
ਸੱਚੀ ਦਰਗਹ ਜੋ ਲੈ ਜਾਵੇ।

•

ਆਪੂੰ ਬਣੇ ਅਖੌਤੀ ਆਗੂ
ਸੱਚ ਦੇ ਬੋਲ ਕਦੇ ਸਹਿ ਨਹੀਂ ਸਕਦੇ।
ਪਰ ਸੱਚ ਢੰਡੋਰਾ ਦੇਵਣ ਵਾਲੇ
ਚੁੱਪ ਧਾਰ ਕਦੇ ਬਹਿ ਨਹੀਂ ਸਕਦੇ।
ਜੋਗੀ ਪੰਡਤ ਅਤੇ ਮੌਲਾਣੇ
ਸਭ ਗੁਰੂ ਨਾਨਕ ਤਾਈਂ ਵੰਗਾਰਣ;
ਸੱਚ ਦੇ ਬੋਲ ਗੁਰੂ ਤੋਂ ਸੁਣ ਕੇ
ਬੋਲ ਮੂੰਹੋਂ ਕੋਈ ਕਹਿ ਨਹੀਂ ਸਕਦੇ।

•

ਸਭਨਾਂ ਦਾ ਜੋ ਭਲਾ ਮਨਾਵੇ
ਆਤਮ ਗਿਆਨ ਉਹੀ ਜਨ ਪਾਵੇ।
ਸ਼ਬਦ ਗੁਰੂ ਉਸ ਵਿਸਰੇ ਨਾਹੀਂ
ਬਿਨ ਗੁਰ ਸ਼ਬਦ ਨਾ ਮੁਕਤਿ ਕਹਾਵੇ।
ਕਿਰਤ ਕਰੇ ਤੇ ਨਾਮ ਧਿਆਵੇ
ਭੁੱਖਿਆਂ ਤਾਈਂ ਰਜਾਏ ਜਿਹੜਾ;
ਰੁੱਖੀ ਖਾ ਨਿੱਤ ਸ਼ੁਕਰ ਮਨਾਉਂਦਾ
ਉਹ ਹੀ ਸਿੱਖ ਗੁਰੂ ਨੂੰ ਭਾਵੇ।

•

ਉੱਚੇ ਮਹਲ ਮਾੜੀਆਂ ਤੱਕ ਕੇ
ਉਹਨਾਂ ਦੀ ਨਾ ਕਰੇ ਉਮੰਗ।
ਕੱਖਾਂ ਕਾਨਿਆਂ ਦੀ ਛਪਰੀ ਵਿਚ
ਵਾਸ ਕਰੇਂਦਾ ਨਾਮ ਦੇ ਸੰਗ।
ਨਾਮ ਜਪੇ ਮਨ ਸ਼ਾਂਤ ਕਰਾਵੇ
ਤ੍ਰਿਸ਼ਨਾ ਅਗਨੀ ਤਾਈਂ ਬੁਝਾਵੇ;
ਆਤਮ ਸੁਖ ਜੇ ਲੋੜੇਂ ਬੰਦੇ
ਧਨ ਬਹੁਤਾ ਤੂੰ ਕਦੇ ਨਾ ਮੰਗ।

•

ਆਪੂੰ ਭੁੱਖਾ ਰਹਿ ਕੇ ਬੰਦੇ
ਕਿਸੇ ਦੀ ਭੁੱਖ ਮਿਟਾਵੇਂ ਤੂੰ।
ਕਦੇ ਨਾ ਤੈਨੂੰ ਭੁੱਖ ਸਤਾਵੇ
ਸਦਾ ਹੀ ਤ੍ਰਿਪਤ ਰਹਾਵੇਂ ਤੂੰ।

ਮੂੰਹ ਗਰੀਬ ਦਾ ਗੁਰੂ ਦੀ ਗੋਲਕ
ਕਹਿੰਦੇ ਸਭ ਸਿਆਣੇ ਨੇ;
ਜੀਵਨ ਬਾਜ਼ੀ ਜਿੱਤ ਲਵੇਂਗਾ
ਭਵਜਲ ਪਾਰ ਕਰਾਵੇਂ ਤੂੰ।

•

ਨਉ ਨਿਧਿ ਨਾਮ ਤੇ ਗਦਾ ਗਰੀਬੀ
ਗੁਰੂ ਨਾਨਕ ਪ੍ਰਭ ਦੇ ਦਰ ਤੋਂ ਪਾਈ।
ਇਹ ਸੀ ਅਜਬ ਰੂਹਾਨੀ ਸੱਤਾ
ਜੋ ਗੁਰੂ ਨਾਨਕ ਜਗ ਵਰਤਾਈ।
ਖਿੜੀ ਬਸੰਤ ਵਾਂਗ ਸੀ ਗੁਰ ਨੇ
ਚਹੁੰ ਕੂੰਟੀਂ ਖੇੜਾ ਵਰਸਾਇਆ;
ਇਉਂ ਜਾਪੇ ਜਿਉਂ ਕਲਾ ਧਾਰ ਕੇ
ਨਾਰਾਇਣ ਨੇ ਨਿਜ ਜੋਤ ਜਗਾਈ।

•

ਸਤਿਗੁਰ ਜੀ ਨੇ ਬਖ਼ਸ਼ਿਸ਼ ਕਰਕੇ
ਨੀਚਾਂ ਨੂੰ ਸੀ ਉਚ ਬਣਾਇਆ।
ਮਰਦਾਨੇ ਨੂੰ ਸੰਗ ਰਲਾ ਕੇ
ਭਾਈ ਦਾ ਸੀ ਲਕਬ ਦਿਵਾਇਆ।
ਹਿੰਦੂ ਮੁਸਲਿਮ ਸਭ ਹੈਨ ਬਰਾਬਰ
ਚੰਗਾ ਉਹ ਜਿਦ੍ਹੇ ਅਮਲ ਚੰਗੇਰੇ;
ਮਲਕ ਭਾਗੋ ਦੇ ਪਾਜ ਖੁਲ੍ਹਾਏ
ਲਾਲੋ ਦਾ ਗੁਰ ਮਾਨ ਵਧਾਇਆ।

•

ਗੁਰੂ ਨਾਨਕ ਦੇ ਉਪਦੇਸ਼ਾਂ ਨੂੰ
ਅਸੀਂ ਹਿਰਦੇ ਵਿੱਚ ਵਸਾ ਲਈਏ।
ਸਤ ਸੰਤੋਖ ਤੇ ਸਬਰ ਸਿਦਕ ਨੂੰ
ਜੀਵਨ ਅੰਗ ਬਣਾ ਲਈਏ।
ਇਹਨਾਂ ਗੁਣਾਂ ਨੂੰ ਰਿਦੇ ਵਸਾ ਕੇ
ਵਿਕਾਰ ਹਾਂ ਦੂਰ ਭਜਾ ਸਕਦੇ;
ਵਿਕਾਰਾਂ ਦੀ ਜੜ੍ਹ ਜਾਏ ਜੇ ਪੁੱਟੀ
ਸਹਜੇ ਨਾਮ ਧਿਆ ਲਈਏ।

## 23.

## ਸੱਚਾ ਨਸ਼ਾ

ਪਹਿਲੇ ਕੋਈ 'ਕੋਈ' ਨਸ਼ਾ ਸੀ ਪੀਂਦਾ
ਹੁਣ ਤਾਂ ਨਸ਼ਿਆਂ ਦੀ ਭਰਮਾਰ।
ਗੁਰੂ ਦੀ ਸਿਖਿਆ ਮੰਨਦਾ ਨਹੀਂ ਕੋਈ
ਮੈ-ਖ਼ਾਨੇ ਵਿਚ ਜਾਣ ਹਜ਼ਾਰ।
ਸ਼ਰਾਬ ਦਾ ਸੇਵਨ ਫੈਸ਼ਨ ਬਣਿਆ
ਇਸ ਬਿਨ ਖ਼ੁਸ਼ੀ ਅਧੂਰੀ ਸਮਝਣ;
ਜੋ ਨਾ ਪੀਵੇ ਉਹ ਪਿੱਛ-ਰਹਿਣਾ
ਸਮਝਿਆ ਜਾਵੇ ਮੂੜ੍ਹ ਗੰਵਾਰ।

•

ਜਗਤ ਜੂਠ ਗੁਰ ਕਹਿਆ ਤਮਾਕੂ
ਰਹਿਣਾ ਚਾਹੀਏ ਇਸ ਤੋਂ ਦੂਰ।
ਇਹ ਨਾ ਨਿਰਾ ਤਨ ਲਈ ਹੈ ਮਾੜਾ
ਆਤਮਾ ਨੂੰ ਵੀ ਕਰੇ ਬੇਨੂਰ।
ਜੋ ਜਨ ਰਹਿੰਦਾ ਏਸ ਨਸ਼ੇ ਵਿਚ
ਤਨ ਮਨ ਉਸ ਦਾ ਰੋਗੀ ਹੋਵੇ;
ਤਮਾਕੂ ਸੇਵਨ ਵਾਲੇ ਦਾ ਲਹੂ
ਵਿਸ਼ ਨਾਲ ਸਦ ਰਹੇ ਭਰਪੂਰ।

•

ਸ਼ਰਾਬ ਤਾਂ ਹੈ ਸ਼ੈਤਾਨ ਦਾ ਪਾਣੀ
ਜੋ ਪੀਵੇ ਉਸ ਕਰੇ ਖ਼ੁਆਰ।
ਅਪਣੇ ਆਪ ਦੀ ਹੋਸ਼ ਨਾ ਰਹਿੰਦੀ
ਮੱਤ ਉਸ ਦੀ ਵੀ ਦੇਵੇ ਮਾਰ।
ਦਮੜਾ ਪੱਲੇ ਰਹੇ ਨਾ ਮੂਲੋਂ
ਚੋਰੀ ਦਾ ਫਿਰ ਲਏ ਸਹਾਰਾ;
ਜੇਬ ਓਸ ਦੀ ਕਰਨ ਉਹ ਖਾਲੀ
ਜੋ ਹਨ ਬਣਦੇ ਮਿੱਤਰ ਯਾਰ।

•

ਭੰਗ ਸੁੱਖੇ ਤੋਂ ਸੁਖ ਜੋ ਭਾਲਣ
ਪਹਿਲੇ ਸੁਖ ਵੀ ਲੈਣ ਗਵਾਏ।

ਰਗੜੇ ਲਾ ਲਾ ਘੋਟ ਕੇ ਆਖਣ
ਬਲਵਾਨ ਹੋਵਾਂਗੇ ਦੂਣ ਸਵਾਏ।
ਭਰ ਭਰ ਬਾਟੇ ਗੱਫੇ ਲਾਵਣ
ਆਖਣ ਅੰਦਰ ਠੰਢ ਹੈ ਪੈ ਰਹੀ;
ਫਿਰ ਹੋਸ਼ ਗੁਆ ਕਿਲਕਾਰੀਆਂ ਮਾਰਨ
ਇਉਂ ਜਾਪੇ ਭੂਤਾਂ ਵੱਸ ਆਏ।

•

ਪ੍ਰਸ਼ਾਦ ਮੰਨ ਵਰਤਾਵਣ ਜਿਹੜੇ
ਭੰਗ ਨੂੰ ਸੁੱਖ-ਨਿਧਾਨ ਨੇ ਕਹਿੰਦੇ।
ਨਾਮ-ਨਿਧਾਨ ਤੋਂ ਰਹਿੰਦੇ ਸੱਖਣੇ
ਭੰਗ ਦੇ ਅਮਲੀ ਬਣ ਕੇ ਬਹਿੰਦੇ।
ਮੱਤ ਨੂੰ ਭੰਗ ਕਰੇ ਨਿੱਤ ਭੰਗ
ਮੱਤ ਭੰਗੀ ਸੁੱਖ ਇਸ ਨੂੰ ਜਾਨਣ;
ਅਮਲ ਜਿਨ੍ਹਾਂ ਪ੍ਰਸ਼ਾਦਾ ਕੇਵਲ
ਅਤਿ ਨਿੰਦਤ ਇਸ ਨਸ਼ੇ ਨੂੰ ਕਹਿੰਦੇ।

•

ਪੋਸਤ ਚਰਸ ਅਫ਼ੀਮ ਦਾ
ਨਸ਼ਾ ਵੀ ਕੂੜਾ ਜਾਣ।
ਜੋ ਦੇਂਣ ਹੁਲਾਰੇ ਰਾਤ ਭਰ
ਦਿਨ ਚੜ੍ਹਦਿਆਂ ਹੀ ਲਹਿ ਜਾਣ।
ਝੂਠੇ ਨਸ਼ੇ ਤਿਆਗ ਕੇ
ਜਾਵੀਂ ਸਤਿਗੁਰ ਪਾਸ;
ਪ੍ਰਭ ਨਾਮ ਖ਼ੁਮਾਰੀ ਮਿਲੇ ਗੀ
ਫਿਰ ਆਨੰਦ ਤੂੰ ਨਿਸਦਿਨ ਮਾਣ।

•

ਨਾਮ ਪ੍ਰਭੂ ਦਾ ਨਸ਼ਾ ਹੈ ਸੱਚਾ
ਏਸ ਨਸ਼ੇ ਜੋ ਰਹੇ ਮਖ਼ਮੂਰ।
ਝੂਠੇ ਨਸ਼ੇ ਸੰਸਾਰ ਦੇ ਸਾਰੇ
ਰਹਿੰਦੇ ਸਦ ਹੀ ਉਸ ਤੋਂ ਦੂਰ।
ਨਾਮ ਨਸ਼ੇ ਨਸ਼ਿਆਇਆ ਜੋ ਹੈ
ਹੋਰ ਨਸ਼ੇ ਦੀ ਤਾਂਘ ਨਾ ਰੱਖੇ;
ਅਨਦਿਨ ਸੱਚੇ ਨਾਮ ਦਾ
ਉਹਨੂੰ ਚੜ੍ਹਿਆ ਰਹੇ ਸਰੂਰ।

•

## 24.

# ਨਿਰਮਲ ਪੰਥ

ਗੁਰੂ ਨਾਨਕ ਨਿਰਮਲ ਪੰਥ ਚਲਾਇਆ
ਉਸਨੂੰ ਕੋਈ ਮਿਟਾ ਨਹੀਂ ਸਕਦਾ।
ਗੁਰ ਉਪਦੇਸ਼ ਜੋ ਰਿਦੇ ਵਸਾਏ
ਕੋਈ ਉਸਦਾ ਤਾਣ ਘਟਾ ਨਹੀਂ ਸਕਦਾ।
ਕਿਰਤ ਕਰਨ ਤੇ ਵੰਡ ਛਕਣ ਦੀ
ਪੰਥ ਜੇ ਅਪਣੀ ਰੀਤ ਬਣਾਏ;
ਇਸ ਜਗ ਅੰਦਰ ਪੰਥ ਦੀ ਸ਼ੋਭਾ
ਕੋਈ ਵੀ ਕਦੇ ਘਟਾ ਨਹੀਂ ਸਕਦਾ।

•

ਕਲਜੁਗ ਵਿਚ ਜੋ ਜੀਅ ਰਹੇ ਪ੍ਰਾਣੀ
ਕੂੜ ਦਾ ਨਿੱਤ ਸਭ ਕਰਨ ਵਪਾਰ।
ਸੱਚ ਨਾਮ ਜਿਸ ਹਿਰਦੇ ਵੱਸੇ
ਉਹ ਹੀ ਬਣਦਾ ਹੈ ਸਚਿਆਰ।
ਨਾਮ ਰੰਗ ਜਿਸ ਮਨ ਨੂੰ ਰੰਗਿਆ
ਕੂੜ ਕਬਾੜ ਤੋਂ ਰਹਿੰਦਾ ਦੂਰ;
ਸੱਚ ਦਾ ਅਨੁਭਵ ਪਾ ਨਹੀਂ ਸਕਦਾ
ਨਾਮ ਸੰਗ ਜਿਸ ਨਹੀਂ ਪਿਆਰ।

•

ਦੇਹੀ ਅਪਣੀ ਧਰਤ ਸਮਝ ਕੇ
ਬੀਜ ਨਾਮ ਦਾ ਇਸ ਵਿਚ ਪਾਓ।
ਸ਼ੁਭ ਕਰਮਾਂ ਸੰਗ ਸਿੰਜੋ ਇਸ ਨੂੰ
ਵੇਸ ਗਰੀਬੀ ਨਾਲ ਸਜਾਓ।
ਸਤ ਸੰਤੋਖ ਸੁਹਾਗਾ ਫੇਰੋ
ਲੋਭ ਨੂੰ ਨਿਕਟ ਨਾ ਫਟਕਣ ਦੇਵੋ;
ਜਤ ਸਤ ਦਾ ਹਲ ਵਾਹੁੰਦੇ ਹੋਏ
ਗਿਆਨ ਧਿਆਨ ਦੀ ਫਸਲ ਉਗਾਓ।

•

ਭੋਗਾਂ ਦਾ ਤਿਆਗ ਜੋ ਕਰਦਾ
ਉਹ ਹੀ ਸੱਚਾ ਸਿੱਖ ਕਹਾਵੇ।
ਆਪਾ ਭਾਵ ਮਿਟਾ ਕੇ ਉਹ ਜਨ
ਅੰਤ ਕਾਲ ਸਤਿ ਵਿੱਚ ਸਮਾਵੇ।
ਨਿੰਦਾ ਕਿਸੇ ਦੀ ਸੁਣੇ ਨਾ ਕੰਨੀਂ
ਗੁਰ ਉਸਤਤਿ ਸੁਣ ਖ਼ੁਸ਼ੀ ਮਨਾਉਂਦਾ;
ਰਸਨਾ ਜਪਦੀ ਨਾਮ ਪ੍ਰਭੂ ਦਾ
ਸਗਲ ਜਗਤ ਦਾ ਭਲਾ ਮਨਾਵੇ।

•

ਮਾਇਆ ਧਾਰੀਆਂ ਦੀ ਸੰਗਤ ਵਿਚ
ਸਿੱਖ ਕਦੇ ਨਾ ਜਾਣਾ ਚਾਹੇ।
ਨਾਮ ਜਾਪ ਨਿੱਤ ਚਿੱਤ ਟਿਕਾਵੇ
ਪ੍ਰਭੂ ਪਿਆਰ ਮਨ ਲਾਣਾ ਚਾਹੇ।
ਕੀਤਾ ਕਿਸੇ ਦਾ ਕਦੇ ਨਾ ਭੁੱਲੇ
ਸਾਥੀਆਂ ਦਾ ਉਹ ਸਾਥ ਨਿਭਾਉਂਦਾ;
ਬਾਂਹ ਪਕੜ ਕੇ ਛੱਡਦਾ ਨਹੀਂ ਏ
ਭਾਵੇਂ ਜਿੰਦ ਲੇਖੇ ਲੱਗ ਜਾਵੇ।

•

ਦੁੱਖ ਸੁੱਖ ਵਿਚ ਜੋ ਪ੍ਰਭ ਨੂੰ ਸਿਮਰੇ
ਉਹ ਹੀ ਗੁਰੂ ਦਾ ਸਿੱਖ ਕਹਾਵੇ।
ਹੁਕਮ ਮੰਨ ਜੋ ਜਗ ਵਿਚ ਵਿਚਰੇ
ਸਹਜ ਆਨੰਦ ਉਹੋ ਜਨ ਪਾਵੇ।
ਖੇੜੇ ਭਰਿਆ ਹਿਰਦਾ ਜਿਸਦਾ
ਗ਼ਮ ਚਿੰਤਾ ਉਸ ਨਿਕਟ ਨਾ ਆਉਂਦੀ;
ਨਾਮ ਬਿਨਾਂ ਖੇੜਾ ਨਹੀਂ ਮਿਲਦਾ
ਨਾਮ ਰਸ ਨਿਤ ਗੁਰੂ ਦਿਵਾਵੇ।

•

ਪਤਿਤ ਉਧਾਰਨ ਗੁਰ ਨਾਨਕ ਨੇ
ਪਾਪੀਆਂ ਦੇ ਸਭ ਪਾਪ ਮਿਟਾਏ।
ਰਿਦਾ ਸ਼ੁੱਧ ਕਰ ਨਾਮ ਬਖ਼ਸ਼ਿਆ
ਧਰਮ ਕਿਰਤ ਦਾ ਪਾਠ ਪੜ੍ਹਾਏ।

ਭਲਾ ਕਰੋ ਨਾ ਬੁਰਾ ਚਿਤਾਰੋ
ਬਾਣੀ ਪੜ੍ਹਨ ਦਾ ਨੇਮ ਨਿਭਾਓ;
ਰਸਨਾ ਤੋਂ ਸਦ ਮਿੱਠਾ ਬੋਲੋ
ਕੌੜਾ ਬੋਲ ਨਾ ਮੁਖੋਂ ਅਲਾਏ।

•

ਵਡਿਆਈ ਵੱਡੇ ਦੀ ਜੋ ਗਾਵੇ
ਸੁਖ ਦੁਨੀਆਂ ਵਿਚ ਉਹ ਹੀ ਪਾਏ।
ਜੋ ਜਾਣੇ ਗੁਣਵਾਨ ਮੈਂ ਭਾਰੀ
ਗੁਣ ਅਪਣੇ ਉਹ ਵਿਅਰਥ ਗੁਆਏ।
ਹਉਮੈ ਵਾਲੇ ਹਿਰਦੇ ਅੰਦਰ
ਨਾਮ ਦਾ ਵਾਸਾ ਕਦੇ ਨਾ ਹੋਵੇ;
ਨਾਮ ਵਿਹੂਣਾ ਮ੍ਰਿਤਕ ਜਾਣੋ
ਨਾਮ ਬਿਨਾਂ ਨਹੀਂ ਜੀਵਨ ਪਾਏ।

•

ਵਰਣ ਆਸ਼ਰਮ ਨੇ ਹਿੰਦੀਆਂ ਦੇ ਵਿਚ
ਵੰਡੀਆਂ ਪਾਈਆਂ ਭਾਰੀ।
ਪੰਡਤਾਂ ਬੀਨ ਵਜਾ ਭਰਮਾਂ ਦੀ
ਕੀਲ ਲਏ ਸੰਸਾਰੀ।
ਆਪਾ ਦੇਵੀ ਰੂਪ ਦਸਾ ਕੇ
ਧਾਨ ਪੂਜਾ ਦਾ ਖਾਵਣ;
ਕਿਰਤੀਆਂ ਨੂੰ ਕਹਿ ਸ਼ੂਦਰ ਉਹਨਾਂ
ਰੱਖਿਆ ਸਦਾ ਦੁਰਾਗੀ।

•

ਜਾਤ ਪਾਤ ਇਕ ਡਾਇਣ ਬਣ ਕੇ
ਮਾਨਵ ਮਨ ਦਾ ਦੀਪ ਬੁਝਾਵੇ।
ਹਰ ਕੋਈ ਦੂਜੇ ਲਈ ਪਰਾਇਆ
ਕੋਈ ਨਾ ਕਿਸੇ ਨੂੰ ਗਲੇ ਲਗਾਵੇ।
ਵਿਹਲੜ ਬਣ ਬੈਠੇ ਧਨਵਾਨ
ਕਿਰਤੀਆਂ ਤਾਈਂ ਛੁਟਿਆਵਣ;
ਮਾਇਆ ਧਾਰੀ ਅੰਨ੍ਹੇ, ਬੋਲੇ
ਸੁਣਨ ਨਾ, ਦੁਖੀ ਦੇ ਹੌਕੇ ਹਾਵੇ।

•

ਵਿੱਚ ਅੰਧੇਰ ਫਿਰੇ ਲੁਕਾਈ
ਰਾਹ ਨਾ ਕੋਈ ਰੁਸ਼ਨਾਏ।
ਧਰਮ ਦੇ ਆਗੂਆਂ ਭਰਮ ਗੜ੍ਹਾਂ ਵਿਚ
ਸਭ ਨੂੰ ਲਿਆ ਫਸਾਏ।
ਗਿਆਨ ਦੀ ਜੋਤ ਜਗਾ ਗੁਰੂ ਨਾਨਕ
ਅਗਿਆਨ ਅੰਧੇਰ ਮਿਟਾਇਆ;
ਸੱਚ ਦਾ ਰਾਹ ਵਿਖਾ ਕੇ ਸਭਨਾਂ
ਭਵ ਸਾਗਰ ਤਰਨ ਸਿਖਾਏ।

•

ਸਿੱਖ ਦੇ ਅੰਦਰ ਗੁਰੂ ਨਾਨਕ ਨੇ
ਚਹੁੰ ਵਰਨਾਂ ਦਾ ਰੂਪ ਸਮਾਇਆ।
ਵਿਦਿਆ ਪੜ੍ਹੇ, ਪੜ੍ਹਾਵੇ ਹੋਰਾਂ,
ਲੋੜ ਪਵੇ ਤਾਂ ਖੰਡਾ ਵਾਹਿਆ।
ਕਿਰਤ ਕਰੇ ਤੇ ਵੰਡ ਛਕੇ ਉਹ
ਸੇਵਾ ਕਰੇ ਤੇ ਪਾਵੇ ਮਾਨ;
ਬ੍ਰਾਹਮਣ, ਖਤਰੀ, ਵੈਸ਼ ਤੇ ਸ਼ੂਦਰ
ਸਭ ਦਾ ਕਰਤੱਵ ਉਸ ਨਿਭਾਇਆ।

•

## 25.

## ਖ਼ਾਲਸਾ ਪੰਥ

ਪੰਜਾਂ ਨੇ ਸਿਰ ਭੇਟਾ ਕਰਕੇ
ਗੁਰੂ ਪਿਆਰੇ ਸੀ ਅਖਵਾਇਆ।
ਅੰਮ੍ਰਿਤ ਚੁਲੇ ਛਕਾ ਉਹਨਾਂ ਨੂੰ
ਸਤਿਗੁਰ ਨੇ ਫਿਰ ਪੰਥ ਸਜਾਇਆ।
ਗੁਰੂ ਨਾਨਕ ਗੋਦ 'ਚ ਪਾਵਨ ਹੋ ਕੇ
ਨਿਰਮਲ ਪੰਥ ਜੋ ਪ੍ਰਗਟ ਹੋਇਆ;
ਦਸਮੇਸ਼ ਪਿਤਾ ਨੇ ਸਾਜ ਖ਼ਾਲਸਾ
ਅਪਣਾ ਇਸ਼ਟ ਸੀ ਆਖ ਸੁਣਾਇਆ।

•

ਖ਼ਾਲਸਾ ਖ਼ਾਸ ਸਜਾਇਆ ਸਤਿਗੁਰ
ਖ਼ਾਲਸੇ ਨੂੰ ਨਿਜ ਰੂਪ ਦਿਵਾਇਆ।
ਖ਼ਾਸ ਰੂਪ ਕਹਿ ਅਪਣਾ ਉਸ ਨੂੰ
ਖ਼ਾਲਸੇ ਵਿਚ ਨਿਵਾਸ ਕਰਾਇਆ।
ਕਿਹਾ ਗੁਰਾਂ ਨੇ ਖ਼ਾਲਸੇ ਤਾਈਂ
ਰੱਖਣਾ ਆਪਾ ਸਦਾ ਨਿਆਰਾ;
ਏਸ ਨਿਆਰੇ ਰੂਪ ਦੇ ਅੰਦਰ
ਤੇਜ ਅਪਣਾ ਮੈਂ ਸਦਾ ਰਖਾਇਆ।

•

ਅੰਮ੍ਰਿਤ ਚੁਲੇ ਛਕਾ ਕੇ ਸਿੱਖਾਂ
ਸਿੱਖਾਂ ਨੂੰ ਸਿੰਘ ਰੂਪ ਦਿਵਾਇਆ।
ਪੰਜ ਪਿਆਰੇ ਕਹਿ ਉਹਨਾਂ ਨੂੰ
ਉਨ੍ਹਾਂ ਅੱਗੇ ਫਿਰ ਸੀਸ ਨਿਵਾਇਆ।
ਜੋ ਅੰਮ੍ਰਿਤ ਮੈਂ ਤੁਸਾਂ ਨੂੰ ਦਿੱਤਾ
ਮੈਨੂੰ ਵੀ ਹੁਣ ਤੁਸੀਂ ਛਕਾਓ;
ਤੁਸੀਂ ਗੁਰੂ ਮੈਂ ਚੇਲਾ ਬਣਨਾ
ਨਿਜ ਅਧਿਕਾਰ ਮੈਂ ਤੁਸਾਂ ਦਿਵਾਇਆ।

•

ਨਿਜ ਸੀਸ ਤੁਸਾਂ ਨੇ ਭੇਟਾ ਕੀਤੇ
ਸਭ ਪਰਿਵਾਰ ਮੈਂ ਭੇਟ ਚੜ੍ਹਾਸਾਂ।
ਖ਼ਾਲਸਾ ਰੂਪ ਨਿਖਾਰਨ ਦੇ ਲਈ
ਅਪਣਾ ਆਪ ਵੀ ਘੋਲ ਘੁਮਾਸਾਂ।
ਚਾਰੇ ਲਾਲ ਵਾਰ ਕੇ ਅਪਣੇ
ਖ਼ਾਲਸਾ ਪੁੱਤ ਬਣਾਵਾਂ ਆਪਣਾ;
ਗਿਣਤੀਓਂ ਬਾਹਰੇ ਖ਼ਾਲਸੇ ਤਾਈਂ
ਸਾਹਿਬ ਕੌਰ ਦੀ ਗੋਦ ਬਿਠਾਸਾਂ।

•

ਕਿਹਾ ਗੁਰਾ ਨੇ ਖ਼ਾਲਸੇ ਤਾਈਂ
ਤੁਸੀਂ ਹੋ ਮੈਨੂੰ ਬਹੁਤ ਪਿਆਰੇ।
ਰਹਿਤ ਰਹਿਣੀ ਵਿਚ ਰਹਿ ਕੇ ਸਦ ਹੀ
ਰਖਣੇ ਤੁਸਾਂ ਨੇ ਰੂਪ ਨਿਆਰੇ।
ਸਿੱਖ ਨਾਲੋਂ ਮੁਝ ਰਹਿਤ ਪਿਆਰੀ
ਨਿਰੇ ਸਿੱਖ ਨਾ ਮੈਨੂੰ ਭਾਵਣ;
ਪੰਜ ਕਕਾਰੀ ਰਹਿਤ ਧਾਰ ਕੇ
ਦੇਣੇ ਅਸਾਂ ਨੂੰ ਸਦਾ ਦੀਦਾਰੇ।

•

ਇਹ ਤਾਂ ਰੂਪ ਹੈ ਬਾਹਰੀ ਤੁਝ ਦਾ
ਆਤਮ ਰਹਿਤ ਵੀ ਨਿਤ ਨਿਤ ਧਾਰੋ।
ਬਾਣੀ ਗੁਰੂ ਵਿਸਾਰੋ ਨਾਹੀਂ
ਬਾਣੀ ਨੂੰ ਨਿਤ ਮੁਖੋਂ ਉਚਾਰੋ।
ਬਾਣੀ ਬਿਨਾਂ ਨਾ ਸਿੱਖ ਕਹਾਵੇ
ਨਾਮ ਬਿਨਾਂ ਨਾ ਸ਼ਕਤੀ ਪਾਵੇ;
ਨਾਮ ਬਾਣੀ ਸੰਗ ਪ੍ਰੀਤ ਲਗਾ ਕੇ
ਬਣੋ ਤੁਸੀਂ ਮੇਰੇ ਪਰਵਾਰੋ।

•

ਪਿੱਛਲ ਰਾਤੀ ਜਾਗਣ ਦਾ ਨਿੱਤ
ਸਿੱਖ ਨੂੰ ਨੇਮ ਬਨਾਉਣਾ ਚਾਹੀਏ।
ਕਰ ਇਸ਼ਨਾਨ ਸੁਚੇਤ ਹੋਇ ਕੇ
ਚਿੱਤ ਵਿਚ ਨਾਮ ਵਸਾਉਣਾ ਚਾਹੀਏ।

ਗਰੀਬ-ਗੁਰਬੇ ਤੇ ਲੋੜਵੰਦ ਦੀ
ਪ੍ਰੇਮ ਸਹਿਤ ਨਿਤ ਸੇਵ ਕਮਾਓ;
ਸੇਵਾ ਬਿਨ ਸਿਮਰਨ ਨਾ ਹੋਵੇ
ਸਿਮਰਨ ਬਿਨਾਂ ਨਾ ਪ੍ਰਭ ਨੂੰ ਪਾਈਏ।

•

ਜੋ ਧਰਮ ਕਰਮ ਦੇ ਕਰੇ ਦਿਖਾਵੇ
ਕੀਤੀ ਕਰਾਈ ਸਭ ਗਵਾਏ।
ਲਾਇ ਸਮਾਧੀ ਆਪ ਜਿਤਾਵੇ
ਉਸ ਦੀ ਘਾਲ ਵਿਅਰਥ ਹੀ ਜਾਵੇ।
ਹਿਰਦੇ ਸੱਚਾ ਪ੍ਰੇਮ ਜੇ ਹੋਵੇ
ਭਗਤੀ ਕਰੇ ਲਖਾਵੇ ਨਾਹੀਂ;
ਮਨ ਆਪਣਾ ਗੁਰ ਭੇਟ ਕਰੇ ਨਾ
ਉਹ ਜਨ ਸਦ ਹੀ ਦਹ ਦਿਸ ਧਾਵੇ।

•

## 26.

# ਮਨ ਤੂੰ ਜੋਤ ਸਰੂਪ ਹੈ

ਮਾਨਵ ਜਦੋਂ ਬਣਾਇਆ ਰੱਬ ਨੇ
ਪੰਜ ਤੱਤਾਂ ਦੀ ਦੇਹ ਰਚਾਈ।
ਅਰੂਪ ਆਤਮਾ ਇਸ ਵਿਚ ਪਾ ਕੇ
ਮਨ ਦੀ ਸ਼ਕਤੀ ਨਾਲ ਰਲਾਈ।
ਪੰਜ ਗਿਆਨ ਇੰਦਰੇ ਇਸ ਤਨ ਦੇ
ਗਿਆਨ ਦੁਆਰ ਜਿਨ੍ਹਾਂ ਨੂੰ ਕਹੀਏ;
ਭਰਪੂਰ ਗਿਆਨ ਇਹ ਦੇਵਣ ਮਨ ਨੂੰ
ਲੈ ਕੇ ਸੇਧ ਮਨ ਕਰਮ ਕਮਾਈ।

•

ਮਨ ਦੇ ਕਹਿਣ ਤੇ ਸਭ ਜਗ ਚੱਲੇ
ਇਸ ਲਈ ਸਾਧਕ ਮਨ ਨੂੰ ਸਾਧੇ।
ਪੰਜ ਵਿਕਾਰ ਨਿੱਤ ਮਨ ਥਿੜਕਾਵਣ
ਬਚੇ ਉਹ ਜੋ ਨਾਮ ਆਰਾਧੇ।
ਜੋ ਪ੍ਰਾਣੀ ਸਿਮਰਨ ਹੈ ਕਰਦਾ
ਵਾਹਿਗੁਰੂ ਨਾਮ ਸਦ ਰਿਦੇ ਵਸਾਏ;
ਅਸਾਧ ਰੋਗ ਉਸਦੇ ਵੱਸ ਆਵਣ
ਨਾਮ ਅਉਖਧ ਸੰਗ ਜੋ ਇਨ ਸਾਧੇ।

•

ਮਾਨਵ ਮਨ ਜੋ ਘੜੇ ਸਕੀਮਾਂ
ਨਿਤ ਰਚ ਕੇ ਉਹੀ ਦਿਖਾਉਂਦਾ।
ਨਕਸ਼ਾ ਮਨ਼ ਦੀਆਂ ਸੋਚਾਂ ਵਾਲਾ
ਸਥੂਲ ਰੂਪ ਧਰ ਹੈ ਆਉਂਦਾ।
ਦਿਮਾਗ ਇਕੱਲਾ ਕਰ ਨਹੀਂ ਸਕਦਾ
ਕਾਰਜ ਕੋਈ ਵੀ ਸਵੱਲਾ;
ਚਿਤ੍ਰ ਅਨੋਖੇ ਮਨ ਵਿਚ ਬਣਦੇ
ਹਥ ਫਿਰ ਰੂਪ ਰਚਾਉਂਦਾ।

•

ਮਨ ਵਿਚ ਜੇ ਬੁਰਿਆਈਆਂ ਹੋਵਣ
ਪਵਿੱਤ ਪਾਵਨ ਫਿਰ ਕਿਵੇਂ ਹੋ ਜਾਵੇ।
ਲੱਖ ਇਸ਼ਨਾਨ ਕਰੋ ਪਏ ਭਾਵੇਂ
ਮਨ ਦੀ ਮੈਲ ਕਦੇ ਨਾ ਜਾਵੇ।
ਮੰਦੀ ਮੱਤ ਪਰਾਈ ਨਿੰਦਾ
ਬੇਰਹਿਮੀ ਤੇ ਕ੍ਰੋਧ ਚੰਡਾਲ;
ਇਨ੍ਹਾਂ ਤੋਂ ਸਦ ਜੇ ਦੂਰ ਰਹਾਈਏ
ਨਾਮ ਵਾਸ ਫਿਰ ਹਿਰਦੇ ਹੋਵੇ।

•

ਰੱਬ ਵਸਦਾ ਹੈ ਮਨ ਮੰਦਰ ਵਿਚ
ਮਨ ਨਾ ਕਿਸੇ ਦਾ ਮੂਲ ਦੁਖਾਓ।
ਰੋਂਦਾ ਜੇ ਕੋਈ ਨਜ਼ਰੀਂ ਆਵੇ
ਪਿਆਰ ਦਿਓ ਤੇ ਉਹਨੂੰ ਹਸਾਓ।
ਖ਼ਾਲਕ ਖ਼ਲਕਤ ਦੇ ਵਿਚ ਵਸਦਾ
ਸਭ ਜੀਵਾਂ ਵਿਚ ਜੋਤ ਹੈ ਉਸਦੀ;
ਭਾਲੋ ਉਹਨੂੰ ਲੁਕਾਈ ਵਿਚੋਂ
ਜੰਗਲਾਂ ਵਿਚ ਨਾ ਭਾਲਣ ਜਾਓ।

•

ਮਨ ਦਾ ਸੁੱਖ ਜੇ ਪਾਉਣਾ ਚਾਹੇਂ
ਮਨ ਤੋਂ ਮਮਤਾ ਦੇਈਂ ਗਵਾਇ।
ਧਰਮ ਦੀ ਕਿਰਤ ਕਰੀਂ ਤੂੰ ਵੀਰਾ
ਅਧਰਮ ਤੋਂ ਸਦ ਹੀ ਦੂਰ ਰਹਾਇ।
ਵੰਡ ਛਕਣ ਦੀ ਰੀਤ ਅਮੁੱਲੀ
ਦੇਈ ਕਦੇ ਨਾ ਮਨੋਂ ਵਿਸਾਰ;
ਭੁੱਖਿਆਂ ਦੀ ਭੁੱਖ ਸਦਾ ਮਿਟਾਉਣੀ
ਇਹ ਨੇਮ ਨਾ ਦੇਵੀਂ ਮਨੋਂ ਭੁਲਾਇ।

•

ਰਾਗ ਦੋਖ ਤੋਂ ਰਹਿਤ ਹੋ ਸਿੱਖ ਨੇ
ਨਿੱਤ ਹਿਰਦਾ ਸ਼ੁੱਧ ਰਖਾਵਣਾ।
ਜੋ ਪ੍ਰਾਪਤ ਹੋਏ ਕਿਰਤ ਕਰ
ਨਿਤ ਉਸਨੂੰ ਵੰਡ ਕੇ ਖਾਵਣਾ।

ਭੁੱਖੇ ਤਿਹਾਏ ਦੁਖੀ ਕਿਸੇ ਦਾ
ਦੁੱਖ ਦੇਖ ਨਾ ਮੂੰਹ ਭੁਆਈਂ ਤੂੰ;
ਦੁੱਖ ਮਿਟਾ ਕੇ ਦੁਖੀ ਦਾ ਵੀਰਾ
ਸੁਖ ਮਨ ਦੇ ਵਿੱਚ ਵਸਾਵਣਾ।

•

ਵਹਿਮ ਭਰਮ ਤੇ ਫਿਕਰਾਂ ਵਿਚੋਂ
ਮਨ ਨਾ ਹੋਵੇ ਕਦੇ ਆਜ਼ਾਦ।
ਕ੍ਰੋਧ ਅਗਨ ਵਿਚ ਸੜਦਾ ਕੁੜ੍ਹਦਾ
ਹੋਏ ਵਿਕਾਰਾਂ ਸੰਗ ਬਰਬਾਦ।
ਆਜ਼ਾਦ ਕਰਨ ਲਈ ਬੱਧੇ ਮਨ ਨੂੰ
ਨਾਮ ਬਾਣੀ ਦੀ ਪਾਹ ਜੇ ਲਾਈਏ;
ਆ ਜਾਏ ਫੇਰ ਟਿਕਾਉ ਉਸ ਅੰਦਰ
ਚਿੰਤਾ ਛੱਡ ਹੋਏ ਦਿਲਸ਼ਾਦ।

•

ਜੋਤ ਸਰੂਪ ਤੂੰ ਹੈਂ ਮਨ ਮੇਰੇ
ਜੋਤ ਪ੍ਰਭੂ ਦੀ ਚਿੱਤ ਵਸਾਈਂ।
ਪਾਵਨ ਪਵਿੱਤ ਰੱਖੀਂ ਤੂੰ ਆਪਾ
ਢਿੱਲੀ ਕਦੇ ਨਾ ਵਾਗ ਕਰਾਈਂ।
ਜਿੱਤ ਲਵੇ ਜੋ ਨਿਜ ਮਨ ਤਾਈਂ
ਪੈ ਨਹੀਂ ਸਕਦਾ ਕਦੇ ਕੁਰਾਹੇ;
ਮਨ ਜਿੱਤਿਆਂ ਜਗ ਜਿੱਤਿਆ ਜਾਵੇ
ਜਗ ਜੇਤੂ ਫਿਰ ਤੂੰ ਬਣ ਜਾਈਂ।

•